# ਆਖ਼ਰ ਮੇਰਾ ਕਸੂਰ ਕੀ ਏ ?

(ਕਹਾਣੀ-ਸੰਗ੍ਰਹਿ)

ਵੀਰ ਸਿੰਘ ਵੀਰਾ




ਸਹਿਜ ਪਬਲੀਕੇਸ਼ਨਜ਼, ਸਮਾਣਾ

# ਸਮਰਪਿਤ

ਉਹਨਾਂ ਵੀਰਾਂ ਅਤੇ ਭੈਣਾਂ ਨੂੰ, ਜੋ ਆਪਣੇ
ਫ਼ਰਜ਼ਾਂ, ਕਦਰਾਂ-ਕੀਮਤਾਂ, ਪਹਿਰਾਵੇ ਅਤੇ
ਮਾਂ-ਬੋਲੀ ਪੰਜਾਬੀ ਨਾਲ ਜੁੜੇ ਹਨ।

# ਤਤਕਰਾ

# ਬੇਵੱਸ ਬਾਪ

ਅੱਜ ਤਾਂ ਜਰਨੈਲ ਸਿੰਘ ਸਵੇਰ ਤੋਂ ਹੀਂ ਹਸਪਤਾਲ ਵਿੱਚ ਆਣ ਬੈਠਾ ਸੀ। ਅਜੇ ਤਾਂ ਨੌਂ ਵੱਜਣ ਵਿੱਚ ਵੀ ਪੰਦਰਾਂ ਮਿੰਟ ਬਾਕੀ ਸੀ। ਜਰਨੈਲ ਸਿੰਘ ਰੋਜ਼ਾਨਾ ਦੀ ਤਰ੍ਹਾਂ ਉਸ ਹੀ ਬੈਂਚ ਤੇ ਬੈਠਾ, ਕਿਸੇ ਦੀ ਉਡੀਕ ਕਰ ਰਿਹਾ ਸੀ, ਜਿਹੜਾ ਬੈਂਚ ਕਿਡਨੀ ਵਾਲੇ ਡਾਕਟਰ ਦੇ ਕਮਰੇ ਦੇ ਬਿਲਕੁਲ ਬੂਹੇ ਦੇ ਸਾਹਮਣੇ ਪਿਆ ਸੀ। ਸਫਾਈ ਕਰਮਚਾਰੀਆਂ ਨੇ ਆਪਣੀ ਡਿਊਟੀ ਨਿਭਾਉਂਦਿਆ ਹੋਇਆਂ ਜਰਨੈਲ ਸਿੰਘ ਦੇ ਬੈਠਿਆਂ ਹੀਂ ਸਾਰੀ ਸਫਾਈ ਕਰ ਲਈ ਸੀ। ਇੱਕ ਬਜੁਰਗ ਬੀਬੀ ਜੋ ਸਫਾਈ ਕਰ ਰਹੀ ਸੀ, ਉਸਨੇ ਕੋਲ ਆ ਕੇ ਜਰਨੈਲ ਸਿੰਘ ਨੂੰ ਕਿਹਾ, ਭਾਅ ਜੀ ਤੁਸੀਂ ਥੋੜ੍ਹਾ ਲੇਟ ਆਉਣਾ ਸੀ, ਡਾਕਟਰ ਤਾਂ ਸਾਰੇ ਸਾਢੇ ਨੌਂ ਵਜੇ ਤੋਂ ਬਾਅਦ ਈ ਆਉਂਦੇ ਨੇ, ਜਰਨੈਲ ਸਿੰਘ ਨੇ ਬਿਨਾਂ ਬੋਲਿਆਂ ਹਾਂ ਵਿੱਚ ਸਿਰ ਹਿਲਾਇਆ ਤੇ ਫਿਰ ਕਿਸੇ ਡੂੰਘੀਆਂ ਸੋਚਾਂ ਵਿੱਚ ਖੋ ਗਿਆ, ਜਰਨੈਲ ਸਿੰਘ ਮਨ ਹੀ ਮਨ ਸੋਚਣ ਲੱਗਾ ਕਿ ਕਿਵੇਂ ਉਸਦੇ ਇਕਲੌਤੇ ਬੇਟੇ ਨੇ ਉਸਦੀ ਜਿੰਦਗੀ ਨੂੰ ਨਰਕ ਬਣਾ ਦਿੱਤਾ ਸੀ, ਜਦੋ ਦਾ ਬੇਟਾ ਭੈੜੀ ਸੰਗਤ ਵਿੱਚ ਪੈ ਕੇ ਨਸ਼ੇ ਦਾ ਆਦੀ ਹੋਇਆ ਸੀ ਬਾਪ ਉਦੋਂ ਤੋਂ ਹੀਂ ਜਿਉਂਦੇ ਹੋਇਆਂ ਵੀਂ ਇੱਕ ਲਾਸ਼ ਬਣ ਕੇ ਰਹਿ ਗਿਆ ਸੀ। ਉਸਨੂੰ ਇੱਕੋ ਹੀ ਫਿਕਰ ਸਤਾ ਰਿਹਾ ਸੀ ਕਿ ਮੇਰੀ ਨੂੰਹ ਦਾ ਕੀ ਗੁਨਾਂਹ, ਜਿਹੜੀ ਵਿਚਾਰੀ ਆਪਣੇ ਮਾਂ ਬਾਪ ਨੂੰ ਛੱਡ ਕੇ ਮੇਰੇ ਨਸ਼ੇੜੀ ਪੁੱਤ ਦਾ ਪੱਲਾ ਫੜ ਕੇ ਮੇਰੀ ਨੂੰਹ ਬਣ ਗਈ ਅਤੇ ਜਿਹੜੀ ਰੋਜ ਈ ਇਸ ਕਮੀਨੇ ਦੀ ਕੁੱਟ ਦਾ ਸ਼ਿਕਾਰ ਹੁੰਦੀ ਹੈ। ਵਿਚਾਰੀ ਕਿਵੇਂ ਗੁਜਾਰਾ ਕਰੇਗੀ, ਕੀਹਦੇ ਆਸਰੇ ਦਿਨ ਕੱਟੇਗੀ,ਮੇਰਾ ਨਸ਼ੇੜੀ ਪੁੱਤ ਕਿੰਨੇ ਕੁ ਦਿਨ ਜੀਵੇਗਾ ਜਿਸਨੇ ਨਸ਼ੇ ਵਿੱਚ ਦਿਨ ਰਾਤ ਟੱਲੀ ਰਹਿਣਾ ਉਹ ਭਲਾ ਕਿੰਨਾ ਕੁ ਚਿਰ ਜਿਉਂਦਾ ਰਹਿ ਸਕਦਾ ਹੈ, ਜਰਨੈਲ ਸਿੰਘ ਦਾ ਪੁੱਤ ਹੌਲੀ ਹੌਲੀ ਘਰ ਦੀਆਂ ਸਾਰੀਆਂ ਚੀਜਾਂ ਵੇਚ ਚੁੱਕਿਆ ਸੀ, ਉਹ ਇੱਥੋਂ ਤੱਕ ਗਿਰ ਚੁੱਕਾ ਸੀ ਕਿ ਥੱਲੇ ਵਿਛਾਉਣ ਵਾਲੇ ਬਿਸਤਰੇ ਵੀ ਇੱਕ ਇੱਕ ਕਰਕੇ ਕਿਸੇ ਨੂੰ ਵੇਚ ਆਇਆ ਸੀ। ਜਰਨੈਲ ਸਿੰਘ ਸੋਚਦਾ ਜੇ ਕਿਤੇ ਵਿਆਹ ਕਰਨ ਤੋਂ ਪਹਿਲਾਂ ਪਤਾ ਲੱਗ ਜਾਂਦਾ ਕਿ ਮੇਰਾ ਪੁੱਤ ਬਹੁਤ ਵੱਡਾ ਨਸ਼ੇ ਦਾ ਆਦੀ ਬਣ ਗਿਆ ਹੈ ਤਾਂ ਮੈਂ ਕਦੇ ਵੀ ਵਿਆਹ ਨਹੀਂ ਸੀ ਕਰਨਾ। ਨਾ ਹੀ

ਮੈ ਬਿਗਾਨੀ ਧੀ ਦੀ ਜਿੰਦਗੀ ਨਰਕ ਬਣਨ ਦੇਣੀ ਸੀ, ਪਰ ਹੁਣ ਕੀ ਹੋ ਸਕਦਾ ਸੀ, ਤੀਰ ਤਾਂ ਹੱਥੋਂ ਛੁੱਟ ਚੁੱਕਾ ਸੀ। ਉਸ ਦਿਨ ਤਾਂ ਆਖੀਰ ਈ ਹੋ ਗਈ ਸੀ, ਜਿਸ ਦਿਨ ਪੁਲਿਸ ਵਾਲਿਆਂ ਤੋਂ ਪੁੱਤ ਨੂੰ ਬੜੀ ਮੁਸ਼ਕਿਲ ਨਾਲ ਛੁਡਵਾਇਆ ਸੀ, ਕਿਉਂਕਿ ਕਿਸੇ ਨੇ ਉਸਦੀ ਸ਼ਿਕਾਇਤ ਦਰਜ ਕਰਵਾ ਦਿੱਤੀ ਸੀ ਕਿ ਜਰਨੈਲ ਸਿੰਘ ਦਾ ਪੁੱਤ ਬੜਾ ਨਸ਼ਾ ਕਰਦਾ ਹੈ ਤੇ ਵੇਚਦਾ ਵੀ ਹੈ। ਬੱਸ ਫਿਰ ਕੀ ਸੀ ਗੱਡੀਆਂ ਭਰ ਕੇ ਪੁਲਿਸ ਆ ਗਈ ਸੀ, ਆਉਂਦਿਆਂ ਈਂ ਹੱਥਕੜੀ ਲਾਕੇ ਥਾਣੇ ਲਿਜਾਣ ਲਈ ਤਿਆਰ ਹੋ ਗਏ ਸਨ, ਪਰ ਪਿੰਡ ਦੇ ਸਰਪੰਚ ਨੇ ਉਹਦੀ ਸਫਾਈ ਦਿੱਤੀ ਸੀ ਕਿ ਜਰਨੈਲ ਸਿੰਘ ਦਾ ਪੁੱਤ ਨਸ਼ਾ ਕਰਦਾ ਜਰੂਰ ਹੈ ਪਰ ਵੇਚਣ ਦਾ ਕੰਮ ਨਹੀਂ ਕਰਦਾ, ਉਸ ਦਿਨ ਜਰਨੈਲ ਸਿੰਘ ਨੂੰ ਐਨੀ ਨਮੋਸ਼ੀ ਹੋਈ ਕਿ ਉਸਦਾ ਜੀਅ ਕੀਤਾ ਕਿ ਆਤਮ ਹੱਤਿਆ ਕਰ ਲਵੇ ਪਰ ਫਿਰ ਸੋਚਿਆ ਕਿ ਮੇਰੀ ਨੂੰਹ ਤੇ ਬੱਚਿਆਂ ਦਾ ਕੌਣ ਹੈ।

ਅੱਜ ਜਰਨੈਲ ਸਿੰਘ ਬੰਦੇ ਬੰਦੇ ਦਾ ਕਰਜਾਈ ਹੋ ਚੁੱਕਾ ਸੀ ਕਿਉਂਕਿ ਜਰਨੈਲ ਦਾ ਸਰੀਰ ਬਹੁਤ ਕਮਜ਼ੋਰ ਸੀ,ਮਿਹਨਤ ਮਜਦੂਰੀ ਨਹੀਂ ਕਰ ਸਕਦਾ ਸੀ। ਇੱਕੋ ਇੱਕ ਪੁੱਤ, ਉਹ ਵੀ ਕਦੇ ਕੰਮ ਨਾ ਕਰਦਾ ਸਗੋਂ ਨੂੰਹ ਜੋ ਵੀ ਮਿਹਨਤ ਕਰਕੇ ਲਿਆਉਂਦੀ,ਉਸਨੂੰ ਮਾਰ ਕੁੱਟ ਕੇ ਉਸ ਤੋਂ ਵੀਂ ਖੋਹ ਲੈਂਦਾ ਤੇ ਨਸ਼ਾ ਲੈ ਆਉਂਦਾ। ਜਰਨੈਲ ਸਿੰਘ ਨੇ ਪੁੱਤਰ ਦਾ ਵਿਆਹ ਕਰਨ ਲਈ ਕਿਸੇ ਤੋਂ ਪੈਸੇ ਵਿਆਜ ਤੇ ਲਏ ਹੋਏ ਸਨ ਜੋ ਵਿਆਜ ਪੈ ਕੇ ਬੜੀ ਮੋਟੀ ਰਕਮ ਬਣ ਚੁੱਕੀ ਸੀ। ਜਰਨੈਲ ਸਿੰਘ ਕੋਲ ਪੈਸੇ ਮੋੜਨ ਦਾ ਕੋਈ ਵੀ ਵਸੀਲਾ ਨਹੀਂ ਸੀ, ਇੱਕ ਦਿਨ ਉਸਨੇ ਆਪਣੇ ਪਿੰਡ ਦੇ ਮੁੰਡੇ ਨਾਲ ਗੱਲ ਕੀਤੀ ਜੋ ਹਸਪਤਾਲ ਵਿੱਚ ਡਾਕਟਰ ਦਾ ਕੰਪੋਡਰ ਸੀ, ਜਰਨੈਲ ਸਿੰਘ ਨੇ ਉਸ ਕੰਪੋਡਰ ਨੂੰ ਕੰਨ ਵਿੱਚ ਪਤਾ ਨਹੀਂ ਕੀ ਕੁਝ ਕਿਹਾ ਕਿ ਉਸ ਲੜਕੇ ਨੇ ਉਸਦੀ ਕੋਈ ਵੀ ਮਦਦ ਕਰਨ ਤੋਂ ਨਾਂਹ ਕਰ ਦਿੱਤੀ ਅਤੇ ਕਿਹਾ ਇਹ ਮੇਰੇ ਵਸੋਂ ਬਾਹਰ ਹੈ, ਜਰਨੈਲ ਸਿੰਘ ਨੇ ਆਪਣੇ ਜੇਬ ਵਿਚੋਂ ਇੱਕ ਚਿੱਠੀ ਕੱਢੀ ਜੋ ਆਪਣੇ ਹੱਥ ਨਾਲ ਲਿਖੀ ਹੋਈ ਸੀ, ਜੋ ਆਤਮ ਹੱਤਿਆ ਕਰਨ ਦਾ ਪ੍ਰਮਾਣ ਸੀ, ਕੰਪੋਡਰ ਲੜਕੇ ਨੇ ਸੋਚਿਆ ਕਿ ਜੇ ਮੈ ਇਸਦੀ ਕੋਈ ਮਦਦ ਨਾ ਕੀਤੀ ਤਾਂ ਸ਼ਾਇਦ ਇਹ ਸੱਚਮੁੱਚ ਕਿਤੇ ਆਤਮ ਹੱਤਿਆ ਈ ਨਾ ਕਰ ਲਵੇ ਇਸ ਨੂੰ ਜਿੰਦਾ ਰੱਖਣ ਲਈ ਇਸ ਦੀ ਮਦਦ ਕਰਨੀ ਚਾਹੀਦੀ ਹੈ, ਇਹ ਸੋਚ ਕੇ ਜਰਨੈਲ ਸਿੰਘ ਨੂੰ ਕਿਹਾ ਚੰਗਾ ਜੀ ਮੈ ਕੋਈ ਕਰਦਾ ਹਾਂ ਅਰੇਂਜ।

ਉਸ ਦਿਨ ਤੋਂ ਬਾਅਦ ਜਰਨੈਲ ਸਿੰਘ ਰੋਜ ਹਸਪਤਾਲ ਆਂਉਦਾ ਅਤੇ ਸ਼ਾਮ ਨੂੰ ਵਾਪਿਸ ਮੁੜ ਜਾਂਦਾ, ਅੱਜ ਤਾਂ ਐਨਾ ਸੋਚਾਂ ਵਿੱਚ ਡੁੱਬਿਆ ਕਿ ਡਾਕਟਰ ਨਿਰਮਲ ਸਿੰਘ ਪਤਾ ਨਹੀਂ ਕਦੋਂ ਦਾ ਉਹਦੇ ਕੋਲੋਂ ਲੰਘ ਗਿਆ ਸੀ, ਡਾਕਟਰ ਨਿਰਮਲ ਸਿੰਘ ਦੀ ਨਿਗਾਹ੍ਹ ਸਾਹਮਣੇ ਬੈਠੇ ਜਰਨੈਲ ਸਿੰਘ ਤੇ ਪਈ, ਤੇ ਆਪਣੇ ਕੰਪੋਡਰ ਨੂੰ ਕਿਹਾ, ਕਾਕਾ ਉਹ ਸਾਹਮਣੇ ਬੈਠੇ ਬਜੁਰਗ ਨੂੰ ਆਵਾਜ ਮਾਰੀਂ ।

ਕੰਪੋਡਰ ਨੇ ਆਵਾਜ ਮਾਰੀ, ਜਰਨੈਲ ਸਿੰਘ ਇੱਕ ਦਮ ਤ੍ਰਭਕ ਕੇ ਉੱਠਿਆ, ਜਲਦੀ ਨਾਲ ਉੱਠ ਕੇ ਆਇਆ ਅਤੇ ਅੰਦਰ ਡਾਕਟਰ ਸਾਹਿਬ ਕੋਲ ਆ ਕੇ ਬੈਠ ਗਿਆ । ਡਾਕਟਰ ਸਾਹਿਬ ਨੇ ਕਿਹਾ, ਹਾਂ ਜੀ ਬਜੁਰਗੋ, ਕੀ ਤਕਲੀਫ ਆ, ਐਧਰ ਆ ਕੇ ਬੈਠੋ, ਨਾਲੇ ਪਰਚੀ ਦਿਖਾਉ। ਜਰਨੈਲ ਸਿੰਘ ਨੇ ਦੋਵੇਂ ਹੱਥ ਜੋੜ ਕੇ ਕਿਹਾ, ਡਾਕਟਰ ਸਾਹਿਬ ਮੇਰੀ ਤਕਲੀਫ ਤੁਹਾਡਾ ਕੰਪੋਡਰ ਜਾਣਦਾ ਹੈ, ਨਾਲੇ ਮੇਰੇ ਪਿੰਡ ਦਾ ਹੈ, ਇਸ ਨੂੰ ਮੈ ਆਪਣੀ ਸਾਰੀ ਦੁੱਖ ਤਕਲੀਫ ਦੱਸੀ ਹੋਈ ਹੈ। ਕੰਪੋਡਰ ਹੱਥ ਜੋੜ ਕੇ ਕਹਿਣ ਲੱਗਾ, ਡਾਕਟਰ ਸਾਹਿਬ, ਇਹ ਬਜੁਰਗ ਜਰਨੈਲ ਸਿੰਘ ਹੈ, ਤੇ ਮੇਰੇ ਪਿੰਡ ਦਾ ਹੈ, ਮੈ ਇਸਨੂੰ ਚੰਗੀ ਤਰ੍ਹਾਂ ਜਾਣਦਾਂ ਹਾਂ, ਘਰੋਂ ਬਹੁਤ ਗਰੀਬ ਅਤੇ ਦੁੱਖੀ ਹੈ ਜੇ ਹੋ ਸਕਦਾ ਹੈ ਤਾਂ ਇਸ ਦੀ ਮਦਦ ਜਰੂਰ ਕਰੋ। ਡਾਕਟਰ ਸਾਹਿਬ ਮੈਨੂੰ ਇਹਨਾਂ ਨੇ ਇੱਕ ਚਿੱਠੀ ਵਿਖਾਈ ਸੀ, ਜਦੋਂ ਮੈ ਪੜ੍ਹੀ ਤਾਂ ਮੈਂ ਅੰਦਰੋਂ ਤੱਕ ਹਿੱਲ ਗਿਆ, -----ਭਾਅ ਜੀ -------(ਜਰਨੈਲ ਸਿੰਘ ਨੂੰ) ਉਹ ਜਿਹੜੀ ਚਿੱਠੀ ਤੁਸੀਂ ਮੈਨੂੰ ਵਿਖਾਈ ਸੀ, ਉਹ ਤੁਹਾਡੇ ਕੋਲ ਹੈ ਨਾਂਅ ਡਾਕਟਰ ਸਾਹਿਬ ਨੂੰ ਵਿਖਾਇਉ ਜਰ੍ਹਾ। ਇੰਨੀ ਸੁਣਦਿਆਂ ਹੀਂ ਜਰਨੈਲ ਸਿੰਘ ਨੇ ਜੇਬ ਵਿੱਚ ਹੱਥ ਮਾਰਿਆ ਅਤੇ ਹੈਰਾਨ ਹੋ ਗਿਆ, ----ਹੈਂਅ -------ਚਿੱਠੀ--ਤਾਂ---ਘਰੇ--। ਕੋਈ ਨਾ ਬਜੁਰਗੋ ਤੁਸੀਂ ਬਾਹਰ ਬੈਠੋ । ਜਰਨੈਲ ਸਿੰਘ ਬਾਹਰ ਆਕੇ ਫਿਰ ਉਸੇ ਬੈਂਚ ਤੇ ਬੈਠ ਗਿਆ। ਕੰਪੋਡਰ ਨੇ ਡਾਕਟਰ ਸਾਹਿਬ ਨੂੰ ਸਾਰੀ ਗੱਲ ਦੱਸ ਦਿੱਤੀ ਕਿ ਬਜੁਰਗ ਕੀ ਚਾਹੁੰਦਾ ਹੈ , ਡਾਕਟਰ ਨਿਰਮਲ ਸਿੰਘ ਨੇ ਜਰਨੈਲ ਸਿੰਘ ਦੇ ਘਰੋਂ ਉਸ ਦੇ ਪੁੱਤ ਨੂੰ ਇੱਥੇ ਹਸਪਤਾਲ ਵਿੱਚ ਸੱਦਣ ਲਈ ਕਿਹਾ, ਕੰਪੋਡਰ ਨੇ ਜਿਉਂ ਹੀ ਜਰਨੈਲ ਸਿੰਘ ਤੋਂ ਨੰਬਰ ਲੈਕੇ ਉਸਦੇ ਘਰੇ ਫੋਨ ਲਾਇਆ, ਬਜੁਰਗ ਬਾਰੇ ਦੱਸਿਆ, ਅਤੇ ਡਾਕਟਰ ਵਲੋਂ ਉਸਦੇ ਬੇਟੇ ਨੂੰ ਹਸਪਤਾਲ ਆਉਣ ਲਈ ਕਿਹਾ, ਤਾਂ ਉਹਨਾਂ ਦੀ ਮਸਾਂ ਜਾਨ ਵਿੱਚ ਜਾਨ ਆਈ, ਕਿਉਂਕਿ ਜਰਨੈਲ ਸਿੰਘ ਦੀ ਲਿਖੀ ਹੋਈ ਚਿੱਠੀ

ਉਸਦੀ ਨੂੰਹ ਦੇ ਹੱਥ ਵਿੱਚ ਆ ਗਈ ਸੀ, ਜੋ ਕੱਪੜੇ ਧੋਣ ਲੱਗੀ ਨੇ ਜਰਨੈਲ ਸਿੰਘ ਦੇ ਕਮੀਜ ਚੌਂ ਕੱਢੀ ਸੀ।

ਥੋੜ੍ਹੀ ਹੀ ਦੇਰ ਬਾਅਦ ਜਰਨੈਲ ਸਿੰਘ ਦੀ ਨੂੰਹ ਅਤੇ ਉਸਦਾ ਬੇਟਾ ਪਿੰਡ ਦੇ ਕੁੱਝ ਬੰਦੇ ਲੈਕੇ ਹਸਪਤਾਲ ਪਹੁੰਚ ਗਏ। ਡਾਕਟਰ ਨਿਰਮਲ ਸਿੰਘ ਆਪਣੇ ਕਮਰੇ ਚੋਂ ਬਾਹਰ ਆਏ, ਅਤੇ ਕਹਿਣ ਲੱਗੇ ਜਰਨੈਲ ਸਿੰਘ ਜੀ, ਤੁਹਾਡਾ ਬੇਟਾ ਇਹ ਹੈ। ਹਾਂ ਜੀ ਜਰਨੈਲ ਸਿੰਘ ਨੇ ਕਿਹਾ,। ਡਾਕਟਰ ਨਿਰਮਲ ਸਿੰਘ ਜੀ ਜਰਨੈਲ ਸਿੰਘ ਦੇ ਲੜਕੇ ਨੂੰ ਕਹਿਣ ਲੱਗੇ, ਕਾਕਾ ਤੈਨੂੰ ਪਤਾ ? ਤੇਰੇ ਪਿਤਾ ਜੀ ਇਥੇ ਕੀ ਕਰਨ ਆਏ ਨੇ ।

ਜਰਨੈਲ ਸਿੰਘ ਦਾ ਲੜਕਾ ਨੀਵੀਂ ਪਾਕੇ ਖੜਾ ਸੀ, ਓ ਬੋਲ ਤਾਂ ਸਹੀ, ਇਹ ਭਲਾ ਇਥੇ ਕੀ ਕਰਨ ਆਏ ਨੇ, ਆਪਣਾ ਗੁਰਦਾ ਕਢਵਾਉਣ ਆਏ ਨੇ,---' ਤੇਰੇ ਵਾਸਤੇ ,-----ਸਿਰਫ ਤੇਰੇ ਵਾਸਤੇ ----ਆਪਣੀ ਕਿਡਨੀ ਵੇਚਣ ਆਏ ਨੇ। ਕੋਈ ਸ਼ਰਮ ਹਯਾ ਹੈ ਥੋੜ੍ਹੀ ਬਹੁਤ ਕਿ ਨਹੀਂ, ---ਕਿਉਂ ਜਿਉਂਦੇ ਜੀਅ ਮਾਰਨਾ ਈਂ ਆਪਣੇ ਪਿਉ ਨੂੰ । ਬਾਪ ਤੋਂ ਬਿਨਾਂ ਤੇਰਾ ਕੀ ਹਾਲ ਹੋਵੇਗਾ, ਕਦੇ ਸੋਚਿਆ ? ਚਿੱਠੀ ਲਿਖ ਕੇ ਜੇਬ ਚ ਪਾਈ ਫਿਰਦਾ, ਜੇ ਮਰ ਵੀ ਜਾਵਾਂ ਤਾਂ ਕਿਸੇ ਤੇ ਕੋਈ ਕਾਰਵਾਈ ਨਾ ਕੀਤੀ ਜਾਵੇ, ਬੱਸ ਆਹੀ ਦਿਨ ਦੇਖਣ ਵਾਸਤੇ ਤਹਾਨੂੰ ਨਿੱਕਿਆਂ ਨਿੱਕਿਆਂ ਨੂੰ ਪਾਲਿਆ,ਤੇਰੇ ਬਾਪ ਨੇ ,ਚੱਲ ਅੱਜ ਤੋਂ ਨਸ਼ਾ ਛੱਡ , ਵੇਖਦੇਂ ਕਿਵੇਂ ਨਹੀਂ ਛੁੱਟਦਾ ਨਸ਼ਾ ਤੇਰਾ। ਇਸ ਹਸਪਤਾਲ ਵਿੱਚ ਬਹੁਤ ਪ੍ਰਬੰਧ ਨੇ ।

ਜਰਨੈਲ ਸਿੰਘ ਦੇ ਲੜਕੇ ਨੇ ਸ਼ਰਮਿੰਦਆਂ ਹੋ ਕੇ ਆਪਣੇ ਬਾਪੂ ਦੇ ਪੈਰ ਫੜ ਲਏ, ਤੇ ਕਿਹਾ----- ਮੈਨੂੰ ਮਾਫ ਕਰ ਦਿਉ ਬਾਪੂ ਜੀ ---ਮੈਨੂੰ ਮਾਫ ਕਰ ਦਿਉ ਮੈ ਹੁਣ ਨਸ਼ਾ ਨਹੀਂ ਕਰਾਂਗਾ । ਮੈਂ ਮਰ ਈ ਜਾਵਾਂਗਾ ਨਾ ਇੱਦੋਂ ਵੱਧ ਕੀ ਹੋਜੂਗਾ । ਮੈ ਅੱਜ ਤੋ ਬਾਅਦ ਨਸ਼ਾ ਨਹੀਂ ਕਰਾਂਗਾ, ਨਸ਼ਾ ਨਹੀਂ ਕਰਾਂਗਾ,--- ਇੰਨਾ ਕਹਿੰਦੇ ਹੋਏ ਨੇ ਆਪਣੇ ਬਾਪੂ ਨੂੰ ਘੁੱਟ ਕੇ ਗਲਵਕੜੀ ਪਾ ਲਈ ਅਤੇ ਚਿੰਬੜ ਗਿਆ ,ਇੰਜ ਲੱਗ ਰਿਹਾ ਸੀ ਜਿਵੇਂ ਗਹਿਰੀ ਨੀਂਦੇ ਸੁੱਤਾ ਹੋਇਆ ਕੋਈ ਸੁਪਨਾ ਵੇਖ ਕੇ ਦੁਬਾਰਾ ਜਾਗਿਆ ਹੋਵੇ।

******

# ਬਾਪੂ ਦਾ ਨਵਾਂ ਦੰਦ

ਰੋਟੀ ਖਾਣ ਲਈ ਬੈਠਾ ਝਿਰਮਲ ਸਿੰਘ ਨਿੰਮਾ-ਨਿੰਮਾ ਬੁੱਲੀਆਂ ਵਿੱਚ ਇੰਜ ਹੱਸ ਰਿਹਾ ਸੀ ਜਿਵੇਂ ਕੋਈ ਪੁਰਾਣੀ ਯਾਦ ਤਾਜਾ ਹੋ ਗਈ ਹੋਵੇ, ਵਿੱਚੋ ਵਿੱਚ ਹੱਸਦੇ ਹੋਏ ਝਿਰਮਲ ਸਿੰਘ ਨੇ ਰੋਟੀ ਖਾਣ ਤੇ ਅੱਜ ਬੜਾ ਹੀ ਟਾਈਮ ਲਾ ਦਿੱਤਾ ਸੀ, ਕਿਉਂਕਿ ਉਸਦੇ ਮੂੰਹ ਵਿੱਚ ਹੁਣ ਕੋਈ ਵੀ ਦੰਦ ਨਹੀਂ ਰਹਿ ਗਿਆ ਸੀ, ਜਿਹੜੀ ਆਖ਼ਰੀ ਦਾੜ੍ਹ ਬਚੀ ਸੀ ਉਹ ਵੀ ਕੱਲ੍ਹ ਝਿਰਮਲ ਸਿੰਘ ਨੂੰ ਅਲਵਿਦਾ ਕਹਿ ਕੇ ਆਪਣੇ ਆਪ ਈ ਨਿਕਲ ਗਈ, ਲਾਗੇ ਖੇਡਦੇ ਹੋਏ ਪੋਤੇ ਨੂੰ ਆਵਾਜ ਮਾਰੀ ਅਤੇ ਕਿਹਾ, ਪੁੱਤ ਪਾਣੀ ਦਾ ਗਲਾਸ ਮੈਨੂੰ ਫੜਾ ਦੇਈਂ ਮੈ ਚੂਲੀ ਕਰ ਲਵਾਂ, ਪੋਤਾ ਭੱਜ ਕੇ ਗਿਆ ਤੇ ਪਾਣੀ ਦਾ ਗਲਾਸ ਭਰ ਕੇ ਲੈ ਆਇਆ, ਬਾਪੂ ਨੇ ਜਿਉਂ ਹੀ ਪਾਣੀ ਦਾ ਗਲਾਸ ਫੜਿਆ ਤੇ, ਪੋਤੇ ਨੇ ਇੱਕ ਦਮ ਹੱਥ ਵਿੱਚ ਕੁੱਝ ਵੇਖ ਕੇ ਸਵਾਲ ਕੀਤਾ, ਬਾਪੂ ਜੀ ਇਸ ਹੱਥ ਵਿੱਚ ਪਈਆ ਏ (ਰਪੱਈਆ) ਏ ? ਨਹੀਂ ਪੁੱਤ---ਇਹ ਪਈਆ ਨਹੀਂ, ਇਹ ਤਾਂ ਮੇਰਾ ਦੰਦ ਏ, ਜੋ ਹੁਣੇ ਈਂ ਟੁੱਟਾ ਏ ਤੇ ਮੈਂ ਹੱਥ ਵਿੱਚ ਫੜ ਲਿਆ, ਬਾਪੂ ਨੇ ਜਵਾਬ ਦਿੱਤਾ,

ਪੋਤੇ ਨੇ ਮੂੰਹ ਬਣਾਉਂਦੇ ਹੋਏ ਨੇ ਆਖਿਆ,

ਊਂ----ਮੈ ਆਖਿਆ ਖਰੇ ਪਈਆ ਏ, ਚਲੋ ਫਿਰ ਇੰਜ ਕਰੋ ਬਾਪੂ ਜੀ, ਆਪਣਾ ਦੰਦ ਮੈਨੂੰ ਫੜਾਉ, ਮੈਂ ਕੋਠੇ ਤੇ ਸੁਟਦਾਂ ਹਾਂ, ਤੇ ਨਾਲੇ ਮੇਰੇ ਨਾਲ ਤੁਸੀਂ ਵੀ ਜੋਰ ਜੋਰ ਨਾਲ ਉੱਚੀ ਸਾਰੀ ਤਿੰਨ ਵਾਰੀ ਆਖੋ, ਰੱਬਾ -ਰੱਬਾ ਪੁਰਾਣਾ ਦੰਦ ਲੈ ਜਾਹ---- ਨਵਾਂ ਦੰਦ ਦੇ ਜਾਹ, ਆਖੋ ਵੀ--

ਪੋਤੇ ਦੀ ਏਨੀ ਗੱਲ ਸੁਣ ਕੇ ਬਾਪੂ ਝਿਰਮਲ ਸਿੰਘ ਖਿੜ-ਖਿੜਾ ਕੇ ਹੱਸ ਪਿਆ, ਝਿਰਮਲ ਸਿੰਘ ਨੂੰ ਹੱਸਦਿਆਂ ਹੋਇਆਂ ਵੇਖ ਕੇ ਪੋਤੇ ਨੇ ਫਿਰ ਕਿਹਾ, ਬਾਪੂ ਜੀ ਤੁਸੀਂ ਰੱਬ ਤੋਂ ਨਵਾਂ ਦੰਦ ਨਹੀਂ ਲੈਣਾ ? ਨਹੀਂ ਲੈਣਾ ਨਾ ? ਚੰਗਾ ਫਿਰ ਨਾ ਲਉ, ਮੈਨੂੰ ਕੀ, ,ਮੰਮੀ ਕਹਿੰਦੀ ਸੀ ਜਦੋਂ ਦੰਦ ਟੁੱਟ ਜਾਏ ਨਾ।

ਉਦੋਂ ਹੱਸੀ ਦਾ ਨਹੀਂ ਹੁੰਦਾ, ਸਗੋਂ ਦੋਵੇਂ ਪੈਰ ਤੇ ਹੱਥ ਜੋੜਕੇ ---, ਸਿੱਧੇ ਖਲੋ ਕੇ ----ਰੱਬ ਵੱਲ ਨੂੰ ਮੂੰਹ ਕਰਕੇ---- ਜੋਰ ਨਾਲ ਦੰਦ ਕੋਠੇ ਤੇ ਸੁੱਟੀ ਦਾ,ਤੇ ਨਾਲੇ ਇੰਜ ਆਖੀ ਦਾ ਏ---

ਏ ਰੱਬਾ-ਰੱਬਾ ਪੁਰਾਣਾ ਦੰਦ ਲੈ ਜਾਹ ਤੇ ਨਵਾਂ ਦੰਦ ਦੇ ਜਾਹ, ਫਿਰ ਰੱਬ ਛੇਤੀ ਛੇਤੀ ਨਵਾਂ ਦੰਦ ਦੇ ਦਿੰਦਾ ਆ---- ਹੁਣ ਰੱਬ ਨੇ ਮੈਨੂੰ ਨਵੇਂ ਦੰਦ ਕਿੱਥੋਂ ਦੇਣੇ ਨੇ ਪੁੱਤ--- ਰੱਬ ਕੋਲ ਤਾਂ ਮੇਰੇ ਲਈ ਦੰਦ ਹੁਣ ਕੋਈ ਰਹਿ ਈ ਨਹੀਂ ਗਿਆ , ਬਾਪੂ ਨੇ ਜਵਾਬ ਦਿੱਤਾ ।

ਝਿਰਮਲ ਸਿੰਘ ਨੂੰ ਪੋਤੇ ਦੀਆਂ ਨਿਆਣ-ਪੁਣੇ ਚ ਕਹੀਆਂ ਹੋਈਆਂ ਗੱਲਾਂ ਰੋਟੀ ਖਾਣ ਵੇਲੇ ਚੇਤੇ ਆ ਗਈਆਂ ਸਨ, ਇਸ ਲਈ ਬਾਪੂ ਝਿਰਮਲ ਸਿੰਘ ਰੋਟੀ ਖਾਂਦਾ ਹੋਇਆ ਵਿੱਚੋ ਵਿੱਚ ਹੱਸੀ ਜਾ ਰਿਹਾ ਸੀ-----

ਅੱਜ ਤਾਂ ਰੋਟੀਆਂ ਵੀ ਤੰਦੂਰ ਦੀਆਂ ਸਨ, ਜੋ ਠੰਡੀਆਂ ਹੋਣ ਕਰਕੇ ਪਾਪੜ ਵਰਗੀਆਂ ਬਣ ਗਈਆਂ ਸਨ, ਆਖ਼ਰ ਝਿਰਮਲ ਸਿੰਘ ਨੇ ਬੜੀ ਮੁਸ਼ਕਿਲ ਨਾਲ ਤਿੰਨ ਰੋਟੀਆਂ ਮਸਾਂ ਈ ਖਾਧੀਆਂ ਤੇ ਹੱਥ ਧੋ ਕੇ ਆਪਣੇ ਵੱਡੇ ਪੁੱਤਰ ਨੂੰ ਆਵਾਜ ਮਾਰੀ ਤੇ ਕਿਹਾ--ਪੁੱਤ ਆਪਣੀਆਂ ਦਾਤਰੀਆਂ ਲੱਭ,ਕੇ ਤੇ ਦੰਦੇ ਕਢਾ ਕੇ ਲਿਆ ਕੱਲ੍ਹ ਨੂੰ ਵਿਸਾਖੀ ਆ ਤੇ ਆਪਾਂ ਵਾਢੀ ਲਈ ਬਹਿਣਾ ਏਂ, ਆਪਣੇ ਤੋਂ ਨਹੀਂ ਵਾਢੀ ਵੂਢੀ ਹੁੰਦੀ, ਆਪਾਂ ਤਾਂ ਮਸ਼ੀਨ ਫਰਾਅ ਦੇਣੀ ਆਂ, ਕਿਹੜਾ ਗਿੱਲਾ ਪੀਹਣ ਪਾਈ ਰੱਖੇ, ਪੁੱਤਰ ਨੇ ਅਗੋਂ ਕੋਰਾ ਜਵਾਬ ਦਿੰਦਿਆਂ ਕਿਹਾ, ਪੁੱਤ ਜੇ ਮਸ਼ੀਨ ਈ ਫਿਰਾ ਤੀ ਤਾਂ ਡੰਗਰਾਂ ਲਈ ਤੂੜੀ ਕਿੱਥੋਂ ਲਵੇਂਗਾ, ਆਪੇ ਈ ਤੂੰ ਕਹਿੰਦਾ ਸੀ ਕਿ ਰੀਪਰ ਦੀ ਤੂੜੀ ਚ ਤਾਂ ਮਿੱਟੀ ਬੜੀ ਆ ,ਡੰਗਰ ਬਿਮਾਰ ਹੋ ਗਏ ਨੇ ਐਤਕੀਂ ਹੱਥਾਂ ਨਾਲ ਵੱਢਾਂਗੇ,ਬਾਪੂ ਨੇ ਕਿਹਾ। ਆਹੋ ਬਾਪੂ ਗੱਲ ਤਾਂ ਤੇਰੀ ਵੀ ਠੀਕ ਆ, ਪਰ ਕਣਕ ਵੱਢਣ ਲਈ ਕੌਣ ਤਿਆਰ ਆ, ਕੋਈ ਨਹੀਂ ਵੱਢਦਾ ਹੱਥਾਂ ਨਾਲ ਅੱਜ ਕੱਲ੍ਹ ਕਣਕ, ਪੁੱਤਰ ਨੇ ਗੱਲ ਮੁਕਾਉਣ ਦੀ ਕੀਤੀ । ਬਾਪੂ ਨੇ ਖਿੱਝ ਕੇ ਕਿਹਾ ਕਿਸੇ ਨੂੰ ਕਿਓਂ ਕਹਿਣਾ ਆਂ, ਆਹ ਜਿਹੜੇ ਜਵਾਕ ਹੱਥਾਂ ਚ ਛਿੱਤਰ ਜਿਹੇ (ਮੋਬਾਇਲ) ਫੜਕੇ ਸਾਰਾ ਸਾਰਾ ਦਿਨ ਗੇਮਾਂ ਖੇਡਦੇ ਰਹਿੰਦੇ ਆ ਇਹਨਾਂ ਨੂੰ ਨਾਲ ਲਾ ਖਾਂ ਸਾਰਾ ਦਿਨ ਮੋਬਾਇਲ ਚ ਵਿੱਚ ਈ ਵੜੇ ਰਹਿੰਦੇ ਆ ਜੇ ਇਹਨਾਂ ਨੂੰ ਕਿਤੇ ਆਵਾਜ ਮਾਰੋ ਜਾਂ ਬੁਲਾਉ ਤਾਂ ਉਖੜੀ ਕੁਹਾੜੀ ਤਰ੍ਹਾਂ ਅੱਗੋਂ ਪੈਂਦੇ ਆ ਤੂੰ ਜਾਹ ਦਾਤੀਆਂ ਨੂੰ ਦੰਦੇ ਕਢਾ ਕੇ ਲਿਆ, ਮੈਂ ਲਾਵਾਂਗਾਂ ਇਹਨਾਂ ਨੂੰ ਆਪਣੇ ਨਾਲ, ਸਵੇਰ ਤੋਂ ਲੈ ਕੇ ਸ਼ਾਮ ਤੱਕ ਕੋਈ ਤਾਂ ਦੋ ਕਨਾਲਾਂ

ਵੱਢਾਂਗੇ , ਬਾਪੂ ਦੀ ਦਲੇਰੀ ਤੇ ਹਿੰਮਤ ਵੇਖ ਕੇ ਪੁੱਤਰ ਦਾਤੀਆਂ ਕੱਠੀਆਂ ਕਰਕੇ ਲੈ ਗਿਆ, ਪਰ ਦਾਤੀਆਂ ਨੂੰ ਦੰਦੇ ਕੱਢਣ ਵਾਲਾ ਬੀਰਾ ਮਿਸਤਰੀ ਕਿਤੇ ਗਿਆ ਹੋਇਆ ਸੀ, ਥੋੜ੍ਹੀ ਦੇਰ ਇੰਤਜਾਰ ਕਰਨ ਤੋਂ ਬਾਅਦ ਬੀਰਾ ਮਿਸਤਰੀ ਜਦੋਂ ਦੁਕਾਨ ਤੇ ਆਇਆ ਤਾਂ ਝਿਰਮਲ ਸਿੰਘ ਦੇ ਪੁੱਤਰ ਨੂੰ ਆਉਂਦਿਆਂ ਹੀ ਪੁੱਛਿਆ ਹਾਂ ਜੀ ਦੱਸੋ ਕੀ ਕੰਮ ਹੈ ਤਾਂ ਝਿਰਮਲ ਸਿੰਘ ਦੇ ਪੁੱਤਰ ਨੇ ਕਿਹਾ, ਮਿਸਤਰੀ ਜੀ ਆਹ ਦਾਤਰੀਆਂ ਨੂੰ ਦੰਦੇ ਕੱਢ ਦਿਉ, ਲਿਆਉ ਜੀ ਮੈਂ ਹੁਣੇ ਦੰਦੇ ਕੱਢ ਦਿੰਦਾ ਹਾਂ, ਹੁਣ ਤਾਂ ਕਣਕ ਪਹਿਲਾਂ ਦੀ ਤਰ੍ਹਾਂ ਹੱਥਾਂ ਤੇ ਈ ਵੱਢਣੀ ਪੈਣੀ ਆਂ, ਮੈਂ ਤਾਂ ਸਵੇਰ ਤੋਂ ਈਂ ਸਾਰੇ ਪਿੰਡ ਵਿੱਚ ਘਰੋ ਘਰੀ ਜਾ ਕੇ ਦਾਤਰੀਆਂ ਨਵੀਆਂ ਵੀ ਦੇ ਰਿਹਾ ਹਾਂ ਅਤੇ ਪੁਰਾਣੀਆਂ ਦੇ ਦੰਦੇ ਵੀ ਕੱਢ ਰਿਹਾ ਹਾਂ, ਮਿਸਤਰੀ ਨੇ ਖੁਸ਼ ਹੁੰਦਿਆਂ ਕਿਹਾ, ਉਹ ਕਿਉਂ ਮਿਸਤਰੀ ਜੀ ? ਝਿਰਮਲ ਸਿੰਘ ਦੇ ਲੜਕੇ ਨੇ ਸਵਾਲ ਕੀਤਾ, ਮਿਸਤਰੀ ਜੀ ਨੇ ਜਵਾਬ ਦਿੱਤਾ ਅਤੇ ਕਿਹਾ, ਉਸ ਇਸ ਲਈ ਕਿ ਸਰਕਾਰ ਨੇ ਕਣਕ ਦੇ ਖੇਤ ਨੂੰ ਅੱਗ ਲਾਉਣ ਤੇ ਪਾਬੰਦੀ ਲਾਈ ਹੋਈ ਹੈ, ਇਸ ਵਾਰ ਸਾਰਿਆਂ ਨੇ ਇਹ ਫੈਂਸਲਾ ਕੀਤਾ ਹੈ ਕਣਕ ਹੱਥਾਂ ਨਾਲ ਈ ਵੱਢੀ ਜਾਏ, ਜਿਸ ਨਾਲ ਬਹੁਤ ਸਾਰੇ ਫਾਇਦੇ ਵੀ ਹੋਣਗੇ,ਇੱਕ ਤਾਂ ਡੀਜਲ ਮਹਿੰਗਾ ਹੋਣ ਕਾਰਨ ਕਣਕਾਂ ਦੀ ਕਟਾਈ ਬਹੁਤ ਮਹਿੰਗੀ ਹੈ,ਉਹ ਵੀ ਬਚੇਗੀ, ਦੂਜਾ ਰੀਪਰ ਨਾਲ ਤੂੜੀ ਬਣਾਉਣ ਤੇ ਵੀ ਬਹੁਤ ਜਿਆਦਾ ਖਰਚਾ ਆਉਂਦਾ ਹੈ , ਉਹ ਵੀ ਬਚੇਗਾ ਅਤੇ ਤੂੜੀ ਵੀ ਬਿਨਾਂ ਮਿੱਟੀ ਤੋਂ ਸਾਫ ਸੁਥਰੀ ਬਣੇਗੀ, ਇਸ ਨਾਲ ਮੁੱਢੋਂ ਰਗੜ ਕੇ ਵੱਢੀ ਹੋਈ ਕਣਕ ਵਾਲੇ ਖੇਤ ਨੂੰ ਅੱਗ ਲਾਉਣ ਦੀ ਵੀ ਜਰੂਰਤ ਨਹੀਂ ਪਏਗੀ ਅਤੇ ਨਾਂ ਹੀਂ ਕਿਸੇ ਕਿਸਮ ਦਾ ਪ੍ਰਦਰਸ਼ਨ ਫੈਲੇਗਾ , ਜੇਕਰ ਕਣਕਾਂ ਦੀ ਕਟਾਈ

ਆਪਣੇ ਹੱਥੀਂ ਕਰਨ ਲਈ ਲੋਕ ਹਿੰਮਤ ਕਰਨ ਤਾਂ ਬਹੁਤ ਸਾਰਾ ਪੈਸਾ ਵੀ ਬਚ ਸਕਦਾ ਹੈ, ਅਤੇ ਬੱਚਿਆਂ ਨੂੰ ਵੀਂ ਖੇਤਾਂ ਵਿੱਚ ਹੱਥੀ ਕੰਮ ਕਰਨ ਦਾ ਸ਼ੌਂਕ ਵੀ ਪੈਦਾ ਹੋਵੇਗਾ, ਨਹੀ ਤਾਂ ਉਹ ਦਿਨ ਦੂਰ ਨਹੀਂ ਬੱਚੇ ਇੰਨੇ ਆਲਸੀ ਅਤੇ ਕੋਈ ਵੀ ਕੰਮ ਕਰਨ ਤੋਂ ਇੰਨੇ ਅਸਮਰੱਥ ਹੋ ਜਾਣਗੇ ਕਿ ਆਪਣਾ ਆਪ ਵੀ ਲੈ ਕੇ ਤੁਰਨਾ ਮੁਸ਼ਕਿਲ ਹੋ ਜਾਏਗਾ

ਇੰਨੀ ਸੁਣ ਕੇ ਝਿਰਮਲ ਸਿੰਘ ਦੇ ਲੜਕੇ ਨੂੰ ਆਪਣੇ ਦੋਵੇਂ ਬੇਟਿਆਂ ਦਾ ਅਵੇਸਲਾਪਣ ਦਿੱਸਣ ਲੱਗਾ ,ਵਾਕਿਆ ਈ ਮਿਸਤਰੀ ਦੀ ਗੱਲ ਠੀਕ ਹੈ, ਸਾਰਾ ਸਾਰਾ ਦਿਨ ਬੱਚੇ ਮੋਬਾਇਲ ਤੇ ਗੇਮਾਂ ਖੇਡਦੇ ਰਹਿੰਦੇ ਹਨ, ਇਸ ਬਹਾਨੇ ਇਹਨਾਂ

ਦਾ ਕੁਝ ਦਿਨਾਂ ਲਈ ਮੋਬਾਇਲ ਤੋਂ ਵੀ ਪਹਿੜਾ ਛੁੱਟ ਜਾਏਗਾ ਅਤੇ ਹੱਥੀਂ ਕੰਮ ਕਰਨ ਦਾ ਸ਼ੌਂਕ ਵੀ ਪੈਦਾ ਹੋਵੇਗਾ, ਹੁਣ ਝਿਰਮਲ ਸਿੰਘ ਦੇ ਚਿਹਰੇ ਤੇ ਖੁਸ਼ੀ ਦੀ ਲਹਿਰ ਦੌੜ ਗਈ ਕਿਉਂਕਿ ਸਵੇਰੇ ਵਿਸਾਖੀ ਵਾਲੇ ਦਿਨ ਪਹਿਲਾਂ ਵਿਸਾਖੀ ਨਹਾ ਕੇ ਹੀ ਫਿਰ ਵਾਢੀ ਸ਼ੁਰੂ ਕਰਨ ਦਾ ਫੈਸਲਾ ਆਪਣੇ ਮਨ ਹੀ ਮਨ ਕਰ ਲਿਆ ਸੀ, ਘਰ ਜਾਂਦਿਆਂ ਹੀ ਬਾਪੂ ਝਿਰਮਲ ਸਿੰਘ ਨੂੰ ਆਵਾਜ ਮਾਰ ਕੇ ਆਖਣ ਲੱਗਾ ਬਾਪੂ ਜੀ ਮੈਂ ਦਾਤਰੀਆਂ ਨੂੰ ਦੰਦੇ ਕੱਢਵਾ ਕੇ ਲੈ ਆਇਆ ਹਾਂ ਅਸੀਂ ਸਾਰੇ ਜਣੇ ਆਪਣੀ ਕਣਕ ਆਪਣੇ ਹੱਥੀਂ ਹੀਂ ਵੱਢਾਂਗੇ, ਸਵੇਰ ਤੋਂ ਸਾਡੀ ਸਾਰਿਆਂ ਦੀ ਰੋਟੀ ਤੇ ਚਾਹ ਮਗਰ ਲਿਆਉਣ ਦੀ ਜੁੰਮੇਵਾਰੀ ਤੁਹਾਡੀ ਹੈ,

ਕੋਲ ਬੈਠੇ ਹੋਏ ਪੋਤਰੇ ਨੇ ਕਿਹਾ, ਬਾਪੂ ਜੀ ਨਾਲੇ ਆਪਾਂ ਖੱਟੇ ਰੰਗ ਵਾਲੇ ਚੌਲ (ਜਰਦਾ ) ਵੀ ਬਣਾ ਕੇ, ਮਗਰ ਖੇਤਾਂ ਵਿੱਚ ਲੈ ਕੇ ਜਾਇਆ ਕਰਾਂਗੇ,

ਉਹ ਕਿਉਂ, ਬਾਪੂ ਨੇ ਪੋਤੇ ਨੂੰ ਮਜਾਕ ਨਾਲ ਕਿਹਾ ,ਪੋਤੇ ਨੇ ਝੱਟ ਬਾਪੂ ਦੇ ਮੂੰਹ ਵੱਲ ਨੂੰ ਹੱਥ ਕਰਕੇ ਆਖਿਆ,

ਤੁਹਾਡੇ ਦੰਦ ਨਹੀਂ ਹੈਗੇ ਨਾ-ਇਸ ਕਰਕੇ---ਉਹ ਥੋਡੀ ਨੂੰ ---ਅੱਛਾ, ਇੰਨਾ ਕਹਿੰਦਿਆਂ ਈਂ ਬਾਪੂ ਨੇ ਪੋਤੇ ਨੂੰ ਆਪਣੇ ਸੀਨੇ ਨਾਲ ਲਾ ਲਿਆ ਅਤੇ ਕਿਹਾ, ਮੇਰਾ ਪੁੱਤ ਮੇਰਾ ਕਿੰਨਾ ਖਿਆਲ ਰੱਖਦਾ ਏ।

******

# ਆਖ਼ਰ ਮੇਰਾ ਕਸੂਰ ਕੀ ਏ ?

## ਇੱਕ ਧੀ ਦੇ ਦਰਦ ਨੂੰ ਬਿਆਨ ਕਰਦੀ ਹੋਈ (ਕਹਾਣੀ)

ਆਪਣੀ ਗੋਦੀ ਵਿੱਚ ਚਾਰ ਕੁ ਮਹੀਨਿਆਂ ਦੀ ਬੇਟੀ ਨੂੰ ਚੁੱਕ ਕੇ ਤੁਰੀ ਆਉਂਦੀਂ ਰਜਵੰਤ, ਕਦੇ ਤੁਰਦੀ ਤੇ ਕਦੇ ਬਹਿ ਜਾਂਦੀ, ਕਈ ਵਾਰੀ ਉਹ ਕੱਚੇ ਰਸਤੇ ਵਿੱਚ ਡਿੱਗ ਪੈਂਦੀ, ਤੇ ਕਦੇ ਫਿਰ ਉੱਠ ਕੇ ਤੁਰ ਪੈਂਦੀ, ਅੱਜ ਉਸਤੋਂ ਤੁਰਿਆ ਵੀ ਨਹੀਂ ਜਾਂਦਾ ਸੀ। ਇੰਜ ਲੱਗਦਾ ਸੀ ਜਿਵੇਂ ਉਹਦੀਆਂ ਲੱਤਾਂ ਨੇ ਤੁਰਨ ਤੋਂ ਜਵਾਬ ਦੇ ਦਿੱਤਾ ਹੋਵੇ। ਕੰਨਾਂ ਵਿੱਚ ਸੱਸ ਦੇ ਕਹੇ ਹੋਏ ਤੀਰਾਂ ਤੋਂ ਵੀ ਤਿੱਖੇ ਬੋਲ ਗੂੰਜ ਰਹੇ ਸਨ, --ਤੂੰ ਡਾਇਨ ਹੈਂ ਡਾਇਨ--

ਮੇਰੇ ਸੋਹਣੇ ਪੁੱਤ ਨੂੰ ਖਾ ਗਈ ਏਂ, ਜਾਹ ਚਲੀ ਜਾਹ, ਹੁਣ ਤੇਰਾ ਇੱਥੇ ਕੀ ਏ, ਮੁੜਕੇ ਇਸ ਘਰ ਵਿੱਚ ਪੈਰ ਨਾ ਪਾਵੀਂ, ਇੱਧਰ ਨੂੰ ਮੂੰਹ ਨਾ ਕਰੀਂ, ਆਹ ਜਿਹੜੀ ਭੋਰਾ ਕੁੰ ਤੂੰ ਜੰਮੀ ਆਂ ਨਾ- ਇਹਨੂੰ ਵੀ ਨਾਲ ਲੈ ਜਾਹ, ਬੱਸ ਹੁਣ ਤੇਰਾ ਸਾਡਾ ਰਿਸ਼ਤਾ ਖਤਮ, ਸਾਡੀ ਵਲੋਂ ਭਾਵੇਂ ਮਰ, ਤੇ ਭਾਂਵੇਂ ਕੋਈ ਹੋਰ ਖਸਮ ਕਰ ਲੈ, ਤਲਾਕ ਵਾਲੇ ਕਾਗਤ ਲੈ ਆਈਂ, ਮੈ ਗੂਠਾ ਲਾ ਦਿਆਗੀਂ ਘੜੀ-ਮੁੜੀ ਸੱਸ ਦੇ ਕਹੇ ਹੋਏ ਸਖਤ ਬੋਲ ਰਜਵੰਤ ਦੇ ਕੰਨ ਪਾੜੀ ਜਾ ਰਹੇ ਸਨ । ਰਜਵੰਤ ਦਾ ਮੂੰਹ ਸੁੱਕ-ਸੁੱਕ ਜਾ ਰਿਹਾ ਸੀ। ਕੱਪੜਿਆਂ ਦਾ ਭਰਿਆ ਹੋਇਆ ਬੈਗ, ਮੋਢੇ ਤੋਂ ਤਿਲਕ ਤਿਲਕ ਕੇ ਕਦੇ ਸੱਜੇ ਪਾਸੇ ਵੱਲ ਡਿੱਗ ਪੈਂਦਾ ਤੇ ਕਦੇ ਖੱਬੇ ਪਾਸੇ ਡਿੱਗਦਾ ।

ਰਜਵੰਤ ਤੋਂ ਨਾ ਤੁਰਿਆ ਜਾ ਰਿਹਾ ਸੀ, ਨਾ ਬੈਗ ਚੁਕਿਆ ਜਾ ਰਿਹਾ ਸੀ, ਅੱਜ ਰਜਵੰਤ ਤੇ ਦੁੱਖਾਂ ਦਾ ਪਹਾੜ ਟੁੱਟ ਪਿਆ ਸੀ, ਜਦੋਂ ਦੀ ਵਿਆਹੀ ਸੀ ਨਿੱਤ ਦਾ ਘਰੇ ਕਲੇਸ਼ ਪਿਆ ਰਹਿੰਦਾ ਸੀ, ਉਸਦਾ ਪਤੀ ਬਹੁਤ ਜਿਆਦਾ ਨਸ਼ਾ ਕਰਨ ਲੱਗ ਪਿਆ ਸੀ, ਸਾਰਾ ਸਾਰਾ ਦਿਨ ਘਰੇ ਰਹਿੰਦਾ, ਕੋਈ ਕੰਮ ਨਾ ਕਰਦਾ ,ਹੌਲੀ ਹੌਲੀ ਕਰਕੇ ਘਰ ਦੀਆਂ ਸਾਰੀਆਂ ਚੀਜਾਂ ਵੇਚ ਚੁੱਕਿਆ ਸੀ,ਸੱਸ ਸਾਹੁਰਾ ਵੀ ਰਜਵੰਤ ਨੂੰ ਹੀਂ ਦੋਸ਼ੀ ਠਹਿਰਾਉਂਦੇ, ਕਿ ਤੂੰ ਇਹਨੂੰ ਕੰਮ ਤੇ ਜਾਣ ਲਈ ਨਹੀਂ ਕਹਿੰਦੀ ,ਪਰ ਰਜਵੰਤ ਬਥੇਰਾ ਉਸ ਨੂੰ ਸਮਝਾਉਂਦੀ, ਉਸ ਤੇ ਹਰ ਵੇਲੇ ਨਿਗ੍ਹਾਹ ਰੱਖਦੀ, ਰਜਵੰਤ ਦੀ ਮਾਂ ਤੇ ਬਾਪ ਬਥੇਰਿਆਂ ਵਾਰੀ ਸਮਝਾ ਕੇ

ਗਏ ਸਨ, ਪਰ ਉਹ ਸਭ ਦੇ ਸਮਝਾਇਆ ਵੀ ਨਾ ਸਮਝਿਆ, ਸਗੋਂ ਦਿਨੋ ਦਿਨ ਉਹਦਾ ਨਸ਼ਾ ਹੋਰ ਵੀ ਵਧਦਾ ਗਿਆ,

ਦਸ ਕੁ ਦਿਨ ਪਹਿਲਾਂ ਹੀਂ ਰਜਵੰਤ ਦਾ ਪਿਤਾ ਰਜਵੰਤ ਨੂੰ ਮਿਲਣ ਗਿਆ, ਸ਼ਾਮ ਨੂੰ ਵਾਪਿਸ ਆਉਣ ਲੱਗਿਆਂ ਕੁਝ ਪੈਸੇ ਰਜਵੰਤ ਦੀ ਤਲੀ ਤੇ ਧਰ ਕੇ ਕਹਿਣ ਲੱਗਾ, ਲੈ ਪੁੱਤ ਆਹ ਸਾਂਭ ਲੈ ਕੋਈ ਸੌਦਾ ਪੱਤਾ ਮੰਗਵਾ ਲਵੀਂ , ਪਰ ਪ੍ਰਾਹੁਣੇ ਨੂੰ ਨਾ ਪਤਾ ਲੱਗਣ ਦੇਵੀਂ ,ਨਾਲੇ ਆਪਣਾ ਧਿਆਨ ਰੱਖੀਂ, ਚੰਗਾ ਮੈ ਹੁਣ ਚਲਦਾਂ ਆਂ ਘਰੇ ਵੀ ਬਥੇਰੇ ਕੰਮ ਨੇ, ਅਜੇ ਰਜਵੰਤ ਦਾ ਪਿਤਾ ਘਰੋਂ ਨਿਕਲ ਕੇ ਥੋੜ੍ਹੀ ਦੂਰ ਗਿਆ ਹੋਵੇਗਾ ਕਿ ਰਜਵੰਤ ਦੀ ਸੱਸ ਆ ਕੇ ਕਹਿਣ ਲੱਗੀ, ---ਨਾਂਅ---ਮੈਨੂੰ ਇੱਕ ਗੱਲ ਦੱਸ ? ਅੱਗੇ ਕਿੱਥੋਂ ਖਾਨੀ ਐਂ ? ਤੇਰਾ ਪਿਉ ਜੁ ਕਹਿੰਦਾ, ਅਖੇ ਪ੍ਰਾਹੁਣੇ ਨੂੰ ਨਾ ਪਤਾ ਲੱਗਣ ਦੇਵੀਂ ? ਕਿਹੜੀਆਂ ਤੈਨੂੰ ਰੈਣੀਆਂ ਘੜਾ ਕੇ ਦੇ ਕੇ ਗਿਆ ? ਲਿਆ ਮੈਨੂੰ ਵੀ ਵਖਾ ਮੈਂ ਵੀਂ ਵੇਖਾਂ ਜਿਹਨੂੰ ਸਾਂਭ ਕੇ ਰੱਖਣ ਲਈ ਕਹਿੰਦਾ ਸੀ, ਆਪਦੇ ਘਰੇ ਤਾਂ ਰੋਟੀ ਨਹੀਂ ਪੱਕਦੀ, ਤੇ ਤੈਨੂੰ ਕੀ ਦੇਣਾ ਭੁਖਿਆਂ ਨੰਗਿਆਂ ਨੇ। ਮੰਮੀ ਜੀ ਰੱਬ ਦਾ ਵਾਸਤਾ ਜੇ, ਮੈਨੂੰ ਭਾਵੇਂ ਜੋ ਮਰਜੀ ਕਹਿ ਲੋ, ਪਰ ਮੇਰੇ ਮਾਂ ਪਿਉ ਨੂੰ ਕੁਝ ਨਾ ਕਹੋ ਹੁਣ ਉਹਨਾਂ ਦੀ ਹੁਣ ਹੋਰ ਹੈਸੀਅਤ ਨਹੀਂ ਕਿ ਹੋਰ ਰੈਣੀਆਂ ਘੜਾ ਕੇ ਦੇ ਸਕਣ, ਜਿੰਨੇ ਜੋਗੇ ਹੈਗੇ ਸੀ ਪੂਰਾ ਜੋਰ ਲਾਇਆ ਉਹਨਾਂ ਨੇ, ਰਜਵੰਤ ਨੇ ਜਵਾਬ ਦਿੱਤਾ,

ਨੀ ਕੀ ਜੋਰ ਲਾਇਆ ਉਹਨਾਂ ਨੇ, ਕੀ ਜੋਰ ਲਾਇਆ, ਇਹ ਅਲੋਕਾਰ ਨਹੀਂ ਦਿੱਤਾ, ਸਾਰੇ ਈ ਦਿੰਦੇ ਆ ਆਪਣੀਆਂ ਧੀਆਂ ਨੂੰ, ---ਹਾਅ---

ਠਹਿਰ --ਜਾਹ---ਜਰਾ ਤੂੰ ---ਮੇਰੀ ਮਾਂ ਨਾਲ ਜਬਾਨ ਲੜਾਉਨੀ ਆਂ ਅੰਦਰੋਂ ਰਜਵੰਤ ਦਾ ਪਤੀ ਛੇਤੀ ਨਾਲ ਭੱਜ ਕੇ ਬਾਹਰ ਨਿਕਲਿਆ।

ਹੱਥ ਵਿੱਚ ਡੰਡਾ ਫੜ ਕੇ ਰਜਵੰਤ ਨੂੰ ਮਾਰਨ ਲੱਗ ਪਿਆ, ਰਜਵੰਤ ਥੱਲੇ ਡਿੱਗ ਪਈ ਸੀ, ਉਹਦੇ ਹੱਥੋਂ ਪਿਤਾ ਜੀ ਵਲੋਂ ਦਿੱਤੇ ਹੋਏ ਪੈਸੇ ਡਿੱਗ ਪਏ ਸਨ। ਲਾਗੋਂ ਗੁਆਂਢੀ ਆਵਾਜ ਸੁਣ ਕੇ ਭੱਜ ਕੇ ਆਏ ਉਹਨਾਂ ਨੇ ਛੁਡਾਇਆ ,ਰਜਵੰਤ ਦਾ ਪਤੀ ਪੈਸੇ ਚੁੱਕ ਕੇ ਬਾਹਰ ਨਿਕਲ ਗਿਆ ਸੀ। ਰਜਵੰਤ ਰੋਂਦੀ ਰਹੀ ਆਪਣੇ ਪਿਤਾ ਜੀ ਦੀਆਂ ਕਹੀਆਂ ਹੋਈਆਂ ਗੱਲਾਂ ਚੇਤੇ ਕਰਦੀ, ਜੋ ਰਜਵੰਤ ਦੀ ਮਾਂ ਨੂੰ ਕਹਿੰਦਾ ਸੀ ਕਿ ਲੜਕੀ ਆਪਾਂ ਆਪ ਤੋਂ ਗਰੀਬ ਘਰੇ ਵਿਆਹੁਣੀ ਆਂ, ਤਕੜਿਆਂ ਨਾਲ ਮੱਥਾ ਨਹੀਂ ਲਾਉਣਾ, ਜਿਹੜੇ ਗਰੀਬ ਹੁੰਦੇ

ਆ ਨਾ ਉਹ ਫਿਰ ਵੀ ਇੱਜਤ ਕਰਦੇ ਆ। ਪਰ ਅੱਗੋਂ ਰਜਵੰਤ ਦੀ ਮਾਂ ਟੁੱਟ ਕੇ ਪੈ ਜਾਦੀ ਸੀ ,--ਆਹ --ਮਾੜੇ ਘਰੇ ਵਿਆਹ ਕੇ ਕੁੜੀ ਡੋਬਣੀ ਆਂ ? ਆਪਾਂ ਕਿਹੜਾ ਹਿੱਕ ਤੇ ਧਰ ਕੇ ਲੈ ਕੇ ਜਾਣਾ, ਨਾਲੇ ਲੋਕਾਂ ਨੂੰ ਕੀ ਨੱਕ ਦਿਖਾਵਾਂਗੇ ,ਕੀ ਆਖਣਗੇ ਇਹਨਾਂ ਕੋਲ ਕੱਖ ਨਹੀਂ ਹੈਗਾ ? ਰਜਵੰਤ ਦੀ ਮਾਂ ਨੇ ਆਪਣੇ ਨੱਕ ਨੂੰ ਉੱਚਾ ਕਰਨ ਲਈ ਘਰ ਵਾਲੇ ਦੇ ਰੋਕਦਿਆਂ ਹੋਇਆਂ ਵੀਂ ਰਜਵੰਤ ਨੂੰ ਦਾਜ ਦੇ ਲੋਭੀਆਂ ਤੇ ਨਸ਼ਈਆਂ ਦੇ ਘਰੇ ਸੁੱਟ ਦਿੱਤਾ ਸੀ। ਇਹ ਸੋਚ ਕੇ ਰਜਵੰਤ ਉੱਚੀ ਉੱਚੀ ਰੋਣ ਲੱਗ ਜਾਂਦੀ,--- ---- ਮੈਨੂੰ ਕਿੱਥੇ ਫਸਾ ਦਿੱਤਾ ਈ ਮੇਰੀਏ ਮਾਂਏ,-----ਰਾਤ ਪੈਣ ਵਾਲੀ ਸੀ ਲਾਗੋਂ ਇੱਕ ਗਵਾਂਢਣ ਆਈ ਉਹਨੇ ਰਜਵੰਤ ਨੂੰ ਚੁੱਪ ਕਰਾਇਆ, ਸਾਰੀ ਰਾਤ ਲੰਘ ਗਈ ਸੀ, ਪਰ ਉਹਦੇ ਪਤੀ ਦਾ ਕੋਈ ਪਤਾ ਨਹੀਂ ਲੱਗ ਰਿਹਾ ਸੀ, ਜਦੋਂ ਸੂਰਜ ਚੜ੍ਹਿਆ ਤਾਂ ਰਜਵੰਤ ਦੇ ਪਤੀ ਦਾ ਦੋਸਤ ਸਾਹੋ ਸਾਹੀ ਹੋਇਆ ਭੱਜਾ ਆਇਆ ਤੇ ਕਹਿਣ ਲੱਗਾ ਭਰਜਾਈ ---ਭਰਜਾਈ--- ਸੋਨੂੰ,---- ਰਜਵੰਤ ਉਭੜ ਵਾਹੇ ਉੱਠੀ , ਕੀ ਹੋਇਆ ਉਹਨਾਂ ਨੂੰ, ਕਿੱਥੇ ਨੇ। ਸੋਨੂੰ ਨੇ ਨਸ਼ੇ ਵਾਲਾ ---ਟੀਕਾ--ਟੀਕਾ ਲਾ ਲਿਆ--- ਤੇ ਖਤਮ ਹੋ ਗਿਆ ---ਉਹਦੇ ਦੋਸਤ ਨੇ ਰੋਂਦੇ ਹੋਏ ਕਿਹਾ। ਰਜਵੰਤ ਦੀਆਂ ਅੱਖਾਂ ਅੱਗੇ ਹਨੇਰਾ ਛਾ ਗਿਆ ਤੇ ਬੇਹੋਸ਼ ਹੋ ਗਈ। ਸਾਰੇ ਉਧਰ ਨੂੰ ਭੱਜ ਗਏ ਸਨ। ਰਜਵੰਤ ਦੀ ਜਿੰਦਗੀ ਤਬਾਹ ਹੋ ਗਈ ਸੀ, ਉਹਦੀ ਸਾਰੀ ਦੁਨੀਆਂ ਉਜੜ ਗਈ ਸੀ । ਭੋਗ ਤੋਂ ਅਗਲੇ ਦਿਨ ਹੀਂ ਦੋਵਾਂ ਮਾਵਾਂ ਧੀਆਂ ਨੂੰ ਰਜਵੰਤ ਦੀ ਸੱਸ ਨੇ ਤਾਹਨੇ ਮਾਰ ਮਾਰ ਕੇ ਅਤੇ ਕੁੱਟਮਾਰ ਕਰਕੇ ਘਰੋਂ ਬਾਹਰ ਕੱਢ ਦਿੱਤਾ ਸੀ। ਉਸ ਦੇ ਪੇਕਿਆਂ ਦਾ ਘਰ ਅਜੇ ਪਿੰਡ ਤੋਂ ਬਾਹਰ ਕਾਫੀ ਦੂਰ ਸੀ ਰਸਤਾ ਕੱਚਾ ਹੋਣ ਕਾਰਨ ਉਧਰ ਨੂੰ ਕੋਈ ਵਿਰਲਾ ਵਾਂਝਾ ਈ ਜਾਂਦਾ ਸੀ। ਹੌਲੀ ਹੌਲੀ ਆਖ਼ਰ ਆਪਣੇ ਮਾਪਿਆਂ ਦੇ ਘਰੇ ਪਹੁੰਚ ਗਈ। ਗੇਟ ਵੜਦਿਆਂ ਈਂ ਰਜਵੰਤ ਦੀਆ ਭੁੱਬਾਂ ਨਿਕਲ ਗਈਆਂ, ਰੋਂਦੀ ਹੋਈ ਧੀ ਦੀਆਂ ਭੁੱਬਾਂ ਸੁਣ ਕੇ ਛੇਤੀ ਨਾਲ ਪਿਤਾ ਜੀ , ਅੰਦਰੋਂ ਭੱਜ ਕੇ ਆਏ ਅਤੇ ਆਪਣੀ ਧੀ ਨੂੰ ਛਾਤੀਨਾਲ ਲਾ ਲਿਆ। ਅੱਜ ਪਿਤਾ ਜੀ ਬਹੁਤ ਹੀ ਜਿਆਦਾ ਰੋਏ, ਇੰਨਾ ਤਾਂ ਉਸ ਦਿਨ ਘਰੋਂ ਤੋਰਨ ਲੱਗਿਆਂ ਵੀ ਨਹੀਂ ਰੋਏ ਸੀ, ਜਿੰਨਾ ਅੱਜ ਰੋ ਰਹੇ ਸੀ, -ਰਜਵੰਤ ਪਿਤਾ ਦੇ ਗਲ ਲੱਗੀ ਹੋਈ ਆਖ ਰਹੀ ਸੀ-- ----ਬਾਪੂ--- ਰੱਬ ਨੇ ਮੇਰੇ ਤੋਂ ਕਿਹੜੇ ਜਨਮਾਂ ਦਾ ਬਦਲਾ ਏ , ਆਖ਼ਰ ਮੇਰਾ ਕਸੂਰ ਕੀ ਏ, ----ਮੇਰੇ ਨਾਲ ਈ ਕਿਉਂ ਇੱਦਾਂ ਹੋ ਰਿਹਾ ਏ--- ----',ਚੁੱਪ ਕਰ ਧੀਏ,---ਚੁੱਪ ਕਰ ---

ਪਿਤਾ ਨੇ ਹੌਂਸਲਾ ਦਿੱਤਾ ਤੇ ਕਿਹਾ ------ਤੇਰਾ ਕੋਈ ਕਸੂਰ ਨਹੀਂ ----- ਕੋਈ ਕਸੂਰ ਨਹੀਂ ਤੇਰਾ--- ਕਿਉਂ ਆਪਣੇ ਆਪ ਨੂੰ ਦੋਸ਼ ਦਿੰਦੀ ਏਂ----

ਦੋਸ਼ ਤਾਂ ਏਂ ---ਤੇਰੀ ਇਸ ਮਾਂ ਦਾ, ਜਿੰਨੇ ਆਪਣੇ ਨੱਕ ਨੂੰ ਉੱਚਾ ਰੱਖਣ ਲਈ ਮੇਰੀ ਇੱਕ ਨਹੀਂ ਮੰਨੀ,--- ਮੈਂ ਬਥੇਰਾ ਕਹਿੰਦਾ ਰਿਹਾ---- ਕਿ ਸਿਆਣੇ ਕਹਿੰਦੇ ਨੇ ---ਧੀ ਦਾ ਰਿਸ਼ਤਾ ਹਮੇਸ਼ਾ ---ਆਪਣੇ ਤੋਂ ਨੀਵੇਂ ਵੱਲ ਕਰੋ,--- ਉਹਨੂੰ ਫਿਰ ਵੀ ਰਿਸ਼ਤਿਆਂ ਦੀ ਸਾਰ ਹੁੰਦੀ ਏ,----ਤੇ ਤਕੜਿਆਂ ਦਾ ਕੀ ਏ, ----ਜਦੋਂ ਮਰਜੀ ਪੈਰ ਦੀ ਜੁੱਤੀ ਸਮਝ ਕੇ ਵਗਾਹ ਕੇ ਪਰ੍ਹਾਂ ਮਾਰਦੇ ਨੇ---- ਕਈ ਦਾਜ ਦੇ ਲੋਭੀ ,---ਨੂੰਹਾਂ ਨੂੰ ਜਾਂ ਤਾਂ ਸਾੜ ਦੇਣਗੇ, ਜਾਂ ਪੈਸੇ ਦੇ ਜੋਰ ਤੇ ਤਲਾਕ ਦੇ ਦਿੰਦੇ ਨੇ ,--ਤੇ ਸਭ ਤੋਂ ਵੱਡੇ ਕਮੀਨੇ ਨਿਕਲੇ ਵਿਚੋਲੇ----- ਜਿਹਨਾਂ ਨੇ ਮੁੰਦਰੀਆਂ ਪਵਾਉਣ ਦੀ ਖਾਤਰ ਸਾਡੀ ਧੀ ਨੂੰ ਨਸ਼ੇੜੀਆਂ ਦੇ ਗਲੇ ਮੜ੍ਹ ਤਾ -------ਕੋਈ ਗੱਲ ਨਹੀਂ ਧੀਏ, ਤੂੰ ਮਨ ਨਾ ਮਾੜਾ ਕਰ, ਜਿੰਨਾ ਚਿਰ ਮੈ ਜਿਉਨਾਂ ਵਾਂ ਨਾ,--- ਤੇਰੇ ਜੋਗੀ ਰੁੱਖੀ ਮਿੱਸੀ ਵਾਧੂ ਆ ਧੀਏ, ਤੇਰਾ ਬਾਪੂ ਅਜੇ ਜਿਉਂਦਾ ਆ---ਬਾਪ ਦੀਆਂ ਧਾਂਹਾਂ ਨਿਕਲ ਗਈਆਂ-----

ਚਲੋ ਜੋ ਰੱਬ ਮਨਜੂਰ ਆ, ----ਇੱਕ ਪਾਸੇ ਰਜਵੰਤ ਦੀ ਮਾਂ ਰੋਂਦੀ ਹੋਈ ਕਹੀ ਜਾ ਰਹੀ ਸੀ ,ਧੀਏ ਮੈ ਹੀ ਤੇਰੀ ਗੁਨਾਹਗਾਰ ਆਂ, ਮੈਨੂੰ ਮਾਫ ਕਰ ਦੇ ਮੇਰੀਏ ਧੀਏ 'ਮੈਨੂੰ ਮਾਫ ਕਰ ਦੇ।

******

# ਵੱਡੀ ਜੰਗ

ਅੱਜ ਸਵੇਰੇ ਸਵੇਰ ਬਿਨਾਂ ਰੋਟੀ ਖਾਧਿਆਂ ਘੁੱਟ ਚਾਹ ਪੀ ਕੇ ਜੀਤ ਸਿੰਘ ਆਪਣੇ ਖੇਤਾਂ ਵੱਲ ਚਲਾ ਗਿਆ। ਦੋ ਕੁ ਕਨਾਲਾਂ ਵਿੱਚ ਮਿਰਚਾਂ ਦੇ ਬੂਟੇ ਲਾਏ ਹੋਏ ਸਨ। ਸੋਚਿਆ ਜੇ ਵਧੀਆ ਮਿਰਚਾਂ ਲੱਗ ਗਈਆਂ ਤਾਂ ਤੋਰੀ ਫੁਲਕੇ ਜੋਗੇ ਕੋਈ ਚਾਰ ਛਿੱਲੜ ਬਣ ਜਾਣ ਗੇ। ਬੂਟੇ ਵਾਹਵਾ ਵੱਡੇ ਹੋ ਗਏ ਸਨ, ਫੁੱਲ ਵੀ ਵਾਹਵਾ ਲੱਗੇ ਸਨ

ਅੱਜ ਜੀਤ ਸਿੰਘ ਦੇ ਚਿਹਰੇ ਤੇ ਚੰਗੀ ਰੌਣਕ ਸੀ। ਨਾਲ ਦੀ ਜਮੀਨ ਵਾਲਾ ਗੁਆਂਢੀ ਆਡ ਦੇ ਵਿਚੋਂ ਘਾਹ ਛਾਂਗ ਰਿਹਾ ਸੀ। ਜੀਤ ਸਿੰਘ ਨੂੰ ਖੁਸ਼ ਵੇਖ ਕੇ ਉਹ ਅੰਦਰੋ ਅੰਦਰੀ ਸੜ ਭੁੱਜ ਗਿਆ। ਆਖਣ ਲੱਗਾ ਜੀਤ ਸਿੰਹਾਂ ਅੱਜ ਬੜਾ ਖੁਸ਼ ਏਂ ? ਜੀਤ ਸਿੰਘ ਨੇ ਕਿਹਾ ਆਹੋ ਕੇਹਰ ਸਿੰਹਾਂ, ਅੱਜ ਆਪਣੀਆਂ ਮਿਰਚਾਂ ਵੇਖ ਕੇ ਮਨ ਖੁਸ਼ ਹੋ ਗਿਆ, ਐਤਕੀਂ ਰੱਬ ਸੁੱਖ ਰੱਖੇ ਕੋਈ ਚਾਰ ਛਿੱਲੜ ਬਣ ਜਾਣ ਗੇ ਤੂੰ ਆਡ ਬਣਾ ਰਿਹਾ ਏਂ ਪਾਣੀ ਲਾਉਣਾ ਈਂ ? ਆਹੋ ਯਾਰ ਮੀਂਹ ਤਾਂ ਪਿਆ ਨਹੀ, ਮੈ ਤਾਂ ਚਾਹੁੰਦਾ ਸੀ ਕਿ ਰੱਬ ਮੀਂਹ ਪਾ ਕੇ ਨਿਹਾਲਿਆ ਨਿਹਾਲਿਆ ਕਰ ਜਾਦਾਂ ਮੇਰਾ ਸੌਰ ਜਾਂਦਾ। ਜੀਤ ਸਿੰਘ ਨੇ ਜਦੋਂ ਮੀਂਹ ਦਾ ਨਾਂ ਸੁਣਿਆ ਤਾਂ ਉਹਦੇ ਪੈਰਾਂ ਥੱਲੋਂ ਜਮੀਨ ਨਿੱਕਲ ਗਈ।

ਉਹ ਚੁੱਪ ਚਾਪ ਲੱਗੇ ਹੋਏ ਫੁੱਲਾਂ ਨੂੰ ਵੇਖਣ ਲੱਗ ਪਿਆ ਥੋੜੀ ਦੇਰ ਬਾਅਦ ਜੀਤ ਸਿੰਘ ਦਾ ਪੋਤਰਾ ਰੋਟੀ ਲੈ ਕੇ ਆ ਗਿਆ। ਉਸਨੇ ਉੱਚੀ ਆਵਾਜ਼ ਨਾਲ ਕਿਹਾ ਬਾਪੂ ਰੋਟੀ ਖਾ ਲਾ। ਪੁੱਤ ਇੱਥੇ ਵੱਟ ਤੇ ਰੱਖ ਦੇ ਜੀਤ ਸਿੰਘ ਨੇ ਉੱਚੀ ਆਵਾਜ਼ ਨਾਲ ਕਿਹਾ। ਪੋਤਰਾ ਰੋਟੀ ਰੱਖ ਕੇ ਵਾਪਿਸ ਪਰਤ ਗਿਆ। ਜੀਤ ਸਿੰਘ ਆਪਣੇ ਧਿਆਨੇ ਬੂਟਿਆਂ ਨਾਲ ਮਿੱਟੀ ਲਾਉਣ ਲੱਗ ਪਿਆ। ਮਿੱਟੀ ਲਾਉਂਦਿਆਂ ਲਾਉਂਦਿਆਂ ਪਤਾ ਈ ਨਾ ਲੱਗਾ ਕਿਹੜੇ ਵੇਲੇ ਦੱਖਣ ਦਿਸ਼ਾ ਵੱਲੋਂ ਤਿੱਤਰ ਖੰਬੀ ਬੱਦਲ ਚੜ੍ਹ ਕੇ ਉਤਾਂਹ ਤੱਕ ਆ ਗਿਆ। ਜਦੋਂ ਬੱਦਲ ਇੱਕ ਦਮ ਗਰਜਿਆ, ਤਾਂ ਜੀਤ ਸਿੰਘ ਤ੍ਰਭਕ ਕੇ ਉੱਠਿਆ ਤਾਂ ਵੇਖਦਿਆਂ ਸਾਰ ਹੀ ਜੀਤ ਸਿੰਘ ਦਾ ਹਉਕਾ ਨਿਕਲ ਗਿਆ,ਅਤੇ ਮੂੰਹੋਂ ਆਪ ਮੁਹਾਰੇ ਈ ਨਿੱਕਲਿਆ, ਏ ਮਾਲਕਾ ਖੈਰ ਕਰੀਂ, ਹੁਣ ਜੀਤ ਸਿੰਘ ਦੇ ਹੱਥੋਂ ਰੰਬੀ ਆਪਣੇ ਆਪ ਡਿੱਗ ਪਈ

ਸੀ। ਵੇਖਦੇ ਈ ਵੇਖਦੇ ਐਨਾ ਤੇਜ ਹਨੇਰ ਤੇ ਝੱਪੜ ਨਾਲੇ ਗੜਿਆਂ ਵਾਲਾ ਮੀਂਹ ਜੀਤ ਸਿੰਘ ਨੂੰ ਭੱਜੇ ਜਾਂਦਿਆ ਗੜੇ ਸਿਰ ਅਤੇ ਲੱਤਾਂ ਤੇ ਵੱਜ ਰਹੇ ਸਨ। ਆਖ਼ਰ ਕੇਹਰ ਸਿੰਘ ਦੀ ਮੋਟਰ ਤੇ ਪਹੁੰਚ ਗਿਆ। ਕੇਹਰ ਸਿੰਘ ਮਸ਼ਕਰੀ ਜਿਹੀ ਹਾਸੀ ਹੱਸ ਕੇ ਕਹਿੰਦਾ, ਹੂੰ- ਹੂੰ- ਹੂੰ ਜੀਤ ਸਿੰਹਾਂ ਤੇਰੀਆਂ ਮਿਰਚਾਂ ਤੇ ਗਈਆਂ। ਰੱਬ ਅੱਗੇ ਕੀਹਦਾ ਜੋਰ ਆ ਕੇਹਰ ਸਿੰਹਾਂ ,ਜੀਤ ਸਿੰਘ ਨੇ ਲੰਮਾ ਹਉਕਾ ਲੈਕੇ ਕਿਹਾ। ਵਾਹਵਾ ਦੇਰ ਬਾਅਦ ਮੀਂਹ ਰੁਕਿਆ ,ਜੀਤ ਸਿੰਘ ਦੀਆਂ ਮਿਰਚਾਂ ਦੇ ਬੂਟੇ ਟੁੱਟ ਕੇ ਥੱਲੇ ਲਮਕ ਗਏ ਸਨ। ਦੂਰ -----ਵੱਟ ਤੇ ਪਈਆਂ ਹੋਈਆਂ ਪੋਣੇ ਪੱਲੇ ਰੋਟੀਆਂ, ਭਿੱਜ ਕੇ ਗੜੁੱਚੂੰ ਹੋ ਗਈਆਂ ਸਨ , ਵਿੱਚ ਰੱਖਿਆ ਹੋਇਆ ਆਚਾਰ, ਨਾਲ ਚਿਪਕ ਗਿਆ ਸੀ। ਜੀਤ ਸਿੰਘ ਨੇ ਪੋਣੇ ਦੀ ਗੰਢ ਖੋਲ੍ਹੀ ਵਿੱਚੋਂ ਭਿੱਜੀਆਂ ਰੋਟੀਆਂ ਬਾਹਰ ਕੱਢੀਆਂ, ਅਤੇ ਟੁਕੜੇ ਕਰਕੇ ਕੀੜਿਆਂ ਦੇ ਭਾਉਣ ਉੱਤੇ ਸੁੱਟ ਦਿੱਤੀਆਂ, ਪਾਣੀ ਵਿੱਚ ਡੁੱਬੇ ਪਏ ਮਿਰਚਾਂ ਦੇ ਬੂਟੇ ਜੋ ਪੁੱਤਾਂ ਵਾਂਗੂੰ ਪਾਲੇ ਸੀ, ਉਹਨਾਂ ਨੂੰ ਵੇਖ ਕੇ ਜੀਤ ਸਿੰਘ ਆਪਣੇ ਹੰਝੂਆਂ ਨੂੰ ਨਾ ਰੋਕ ਸਕਿਆ। ਦੂਰੋਂ ਕੇਹਰ ਸਿੰਘ ਮਸ਼ਕਰੀ ਜਿਹੀ ਹਾਸੀ ਹੱਸਦਾ, ਹੋਇਆ ਇੰਜ ਆ ਰਿਹਾ ਸੀ। ਜਿਵੇਂ ਕੋਈ ਵੱਡੀ ਜੰਗ ਜਿੱਤ ਕੇ ਆਇਆ ਹੋਵੇ।

******

# ਨਰਕ ਭਰੀ ਜਿੰਦਗੀ

ਅੱਜ ਸਿਮਰਨਜੋਤ ਸਿੰਘ ਜਿਸ ਸੜਕ ਤੇ ਲਗਜਰੀ ਗੱਡੀ ਚ ਬੈਠ ਕੇ ਜਾ ਰਿਹਾ ਸੀ, ਉਸ ਸੜਕ ਤੇ ਅੱਜ ਵਾਪਿਸ ਆਇਆਂ ਸ਼ਾਇਦ ਵੀਹ ਸਾਲ ਤੋਂ ਜਿਆਦਾ ਦਾ ਸਮਾ ਹੋ ਚੁੱਕਾ ਸੀ, ਸਿਮਰਨਜੋਤ ਸਿੰਘ ਦੇ ਨਾਲ ਨਾਲ ਗੱਡੀਆਂ ਦਾ ਬਹੁਤ ਵੱਡਾ ਕਾਫਲਾ ਚੱਲ ਰਿਹਾ ਸੀ। ਮਨ ਵਿੱਚ ਉਸ ਅੱਡੇ ਤੇ ਰੁਕਨ ਦੀ ਬੜੀ ਤਾਂਘ ਸੀ, ਜਿਸ ਅੱਡੇ ਤੇ ਛੋਟਾ ਹੁੰਦਾ ਕਦੇ ਗੱਡੀਆਂ ਕਾਰਾਂ ਵਾਲਿਆਂ ਤੋਂ ਭੀਖ ਮੰਗਦਾ ਹੁੰਦਾ ਸੀ । ਗੱਡੀਆਂ ਦਾ ਜਿਉਂ ਹੀ ਕਾਫਲਾ ਲਾਗੇ ਆਇਆ ਤਾਂ ਸਿਮਰਨਜੋਤ ਸਿੰਘ ਨੇ ਆਪਣੇ ਡਰਾਈਵਰ ਨੂੰ ਅਗਲੇ ਅੱਡੇ ਤੇ ਰੁਕਨ ਲਈ ਕਹਿ ਦਿੱਤਾ, ਬੱਸ ਕਹਿਣ ਦੀ ਹੀ ਦੇਰ ਸੀ ਕਿ ਵਾਇਰਲੈਸ ਰਾਂਹੀ ਸਾਰੀਆਂ ਗੱਡੀਆਂ ਦੇ ਡਰਾਈਵਰਾਂ ਨੂੰ ਸੰਦੇਸ਼ ਮਿਲ ਗਿਆ ਸੀ। ਜਿਉਂ ਹੀ ਸਾਰੀਆਂ ਗੱਡੀਆਂ ਰੁਕੀਆਂ, ਲੋਕ ਬੜੀ ਉਤਸੁਕਤਾ ਨਾਲ ਗੱਡੀਆਂ ਵੱਲ ਵੇਖ ਰਹੇ ਸਨ, ਇੱਕ ਦਮ ਵਿਚਕਾਰਲੀ ਚਮਚਮਾਉਂਦੀ ਹੋਈ ਗੱਡੀ ਦੀ ਬਾਰੀ ਖੁੱਲੀ ਤੇ ਵਿੱਚੋਂ ਬਹੁਤ ਹੀ ਖੂਬਸੂਰਤ ਪੱਗੜੀ ਧਾਰੀ ਨੌਜਵਾਨ ਨਿਕਲਿਆ,ਉਸ ਨੌਜਵਾਨ ਦੇ ਨਿਕਲਦੇ ਹੀ ਚਾਰ ਚੁਫੇਰੇ ਗੰਨਮੈਨਾਂ ਨੇ ਉਸ ਦਾ ਚੁਫੇਰਾ ਮੱਲ ਲਿਆ ਸੀ । ਲੋਕ ਬਹੁਤ ਹੈਰਾਨ ਸਨ। ਸਿਮਰਨਜੋਤਸਿੰਘ ਨੇ ਚਾਰ ਚੁਫੇਰੇ ਵੇਖਿਆ, ਕਾਫੀ ਕੁੱਝ ਬਦਲ ਚੁੱਕਾ ਸੀ, ਇੱਕ ਸਾਈਕਲਾਂ ਵਾਲੀ ਦੁਕਾਨ ਵੱਲ ਵੇਖਿਆ ਤੇ ਉਸ ਪਾਸੇ ਨੂੰ ਤੁਰ ਪਿਆ, ਸਾਈਕਲਾਂ ਵਾਲੀ ਦੁਕਾਨ ਦਾ ਮਾਲਕ ਕਾਫੀ ਬਜੁਰਗ ਸੀ, ਜੋ ਸਾਈਕਲ ਨੂੰ ਪੈਂਚਰ ਲਗਾ ਰਿਹਾ ਸੀ, ਉਸ ਕੋਲ ਜਾ ਕੇ ਸਿਮਰਨਜੋਤ ਸਿੰਘ ਨੇ ਸਤਸ੍ਰੀਆਕਾਲ ਬੁਲਾਈ ਤੇ ਪੁਛਿਆ, ਬਾਪੂ ਜੀ ਇੱਥੇ ਚਾਚੇ ਰੁਲੀਏ ਸਾਈਕਲਾਂ ਵਾਲੇ ਦੀ ਦੁਕਾਨ ਹੁੰਦੀ ਸੀ ? ਬਾਪੂ ਜੀ ਨੇ ਅੱਗੋਂ ਜਵਾਬ ਦਿੱਤਾ, ਹਾਂ ਜੀ, ਸਾਹਬ ਜੀ ਮੈਂ ਹੀ ਚਾਚਾ ਰੁਲੀਆ ਹਾਂ ਤੁਸੀਂ ਕੌਣ ਸਾਹਬ ਜੀ ? ਸਿਮਰਨਜੋਤ ਸਿੰਘ ਨੇ ਕਿਹਾ ਮੈਨੂੰ ਨਹੀਂ ਪਛਾਣਿਆਂ ਚਾਚਾ ਜੀ,ਨਹੀਂ ਪੁੱਤ ਹੁਣ ਤਾਂ ਅੱਖੀਆਂ ਵੀ ਜਵਾਬ ਦੇ ਗਈਆਂ ਨੇ, ਚਾਚੇ ਨੇ ਚੰਗੀ ਤਰ੍ਹਾਂ ਵੇਖ ਕੇ ਆਖਿਆ, ਮੈਂ ਸਿਮੂ ਹਾਂ ਚਾਚਾ, ਇੰਨੀ ਆਖ ਕੇ ਸਿਮਰਨਜੋਤ ਸਿੰਘ ਦੀਆਂ ਅੱਖਾਂ ਨੇ ਹੰਝੂਆਂ ਦੀ ਝੜੀ ਲਾ ਦਿੱਤੀ ਅਤੇ ਚਾਚੇ ਰੁਲੀਏ ਨਾਲ ਘੁੱਟ ਕੇ ਚਿੰਬੜ ਗਿਆ ਸਿਮਰਨਜੋਤ

ਦਾ ਗਲਾ ਭਰ ਆਇਆ, ਹੋਰ ਅੱਗੇ ਕੁਝ ਵੀ ਨਾ ਬੋਲ ਸਕਿਆ, ਵਾਹ ਮੇਰਾ ਸ਼ੇਰ ਪੁੱਤ ਸਿਮੂ,--- ਅੱਜ ਤੈਨੂੰ ਕਿੱਦਾਂ ਇਸ ਚਾਚੇ ਰੁਲੀਏ ਦੀ ਯਾਦ ਆ ਗਈ ਓਏ,? ਰੁਲੀਏ ਨੇ ਕਿਹਾ, ਬੱਸ ਚਾਚਾ ਜੀ ਜੇ ਤੁਸੀਂ ਮੈਨੂੰ ਹੱਲਾਸ਼ੇਰੀ ਨਾ ਦਿੱਤੀ ਹੁੰਦੀ ਤਾਂ ਮੈਂ ਇੱਥੇ ਸਾਰੀ ਉਮਰ ਭੀਖ ਹੀ ਮੰਗਣੀ ਸੀ, ਸਿਮਰਨਜੋਤ ਸਿੰਘ ਨੇ ਕਾਫੀ ਲੋਕਾਂ ਦੀ ਭੀੜ ਵਿੱਚ ਕਿਹਾ,--- ਮੇਰੇ ਵੀਰੋ--- ਆਪ ਸਭ ਸੁਣੋ ਭੀਖ ਮੰਗਣ ਵਾਲਾ ਕਿਸੇ ਕੋਲੋਂ ਸ਼ੌਂਕ ਨਾਲ ਭੀਖ ਨਹੀਂ ਮੰਗਦਾ, ਉਹਦੇ ਤੋਂ ਜਬਰਨ ਭੀਖ ਮੰਗਾਈ ਜਾਂਦੀ ਹੈ,ਜਾਂ ਉਸ ਦੀਆਂ ਕਈ ਮਜਬੂਰੀਆਂ ਹੋ ਸਕਦੀਆਂ ਹਨ, ਅੱਜ ਕੱਲ੍ਹ ਬੱਚਿਆਂ ਤੋਂ ਖਾਸ ਕਰਕੇ ਜੋ ਲਾਵਾਰਿਸ ਹੁੰਦੇ ਹਨ ਉਹਨਾਂ ਤੋਂ ਜਬਰਨ ਭੀਖ ਮੰਗਾਈ ਜਾਂਦੀ ਹੈ।

ਜਿਸਦਾ ਫਾਇਦਾ ਕੋਈ ਹੋਰ ਚੁੱਕਦਾ ਹੈ, ਮੈਂ ਵੀ ਉਹਨਾਂ ਵਿੱਚੋਂ ਇੱਕ ਹਾਂ, ਮੈਂ ਇਸ ਅੱਡੇ ਤੋਂ ਹਰ ਆਉਣ ਜਾਣ ਵਾਲੇ ਰਾਹੀ ਤੋਂ ਭੀਖ ਮੰਗਦਾ ਹੁੰਦਾ ਸੀ, ਤੇ ਜਿਹਦੇ ਲਈ ਮੈ ਇਹ ਸਭ ਕਰਦਾ ਸੀ, ਉਸਨੇ ਮੈਨੂੰ ਨਿੱਕੇ ਹੁੰਦੇ ਨੂੰ ਕਿਤੋਂ ਚੁੱਕ ਕੇ ਲਿਆਂਦਾ ਸੀ, ਉਹ ਬੜਾ ਕਮੀਨਾ ਬੰਦਾ ਸੀ ਜਦੋਂ ਮੈਂ ਕਿਤੇ ਖਾਲੀ ਵਾਪਿਸ ਜਾਂਦਾ ਸੀ ਤਾਂ ਮੈਨੂੰ ਉਹ ਬੜਾ ਮਾਰਦਾ ਹੁੰਦਾ ਸੀ, ਕਈ ਵਾਰੀ ਮੈਂ ਇਸ ਚਾਚੇ ਦੀ ਦੁਕਾਨ ਤੇ ਕੋਈ ਮਾੜਾ ਕੰਮ ਕਰ ਦੇਂਦਾ ਤੇ ਚਾਚੇ ਤੋਂ ਰੋਟੀ ਖਾ ਲੈਂਦਾ, ਮੈਨੂੰ ਅੱਜ ਵੀ ਉਹ ਰਾਤ ਯਾਦ ਹੈ, ਉਸ ਰਾਤ ਬਾਰਿਸ਼ ਹੋ ਰਹੀ ਸੀ ਤੇ ਮੈਨੂੰ ਕਿਸੇ ਕੋਲੋਂ ਕੁੱਝ ਵੀ ਨਾ ਮਿਲਿਆ ਤੇ ਜਦੋਂ ਮੈਂ ਖਾਲੀ ਹੱਥ ਵਾਪਿਸ ਉਸ ਦਰਿੰਦੇ ਕੋਲ ਗਿਆ ਤਾਂ ਉਸਨੇ ਮੈਨੂੰ ਬਹੁਤ ਮਾਰਿਆ ਤੇ ਭਜਾ ਦਿੱਤਾ, ਮੈਂ ਵੱਸਦੇ ਮੀਂਹ ਵਿੱਚ ਭਿੱਜਦਾ ਹੋਇਆ ਤੇ ਡਰਦਾ ਹੋਇਆ ਚਾਚੇ ਰੁਲੀਏ ਦੀ ਦੁਕਾਨ ਅੱਗੇ ਆ ਕੇ ਬੈਠ ਗਿਆ ਅੱਡੇ ਤੇ ਸੁੰਨਸਾਨ ਸੀ, ਰਾਤ ਕਾਫੀ ਹੋ ਚੁੱਕੀ ਸੀ, ਅਚਾਨਕ ਇੱਕ ਕਾਰ ਆ ਕੇ ਮੇਰੇ ਕੋਲ ਰੁਕੀ ਤੇ ਇੱਕ ਸਰਦਾਰ ਜੀ ਨੇ ਮੈਨੂੰ ਪੁੱਛਿਆ ਕਾਕਾ ਪੈਂਚਰਾਂ ਵਾਲੀ ਦੁਕਾਨ ਕਿੱਥੇ ਕੂੰ ਏਂ, ਮੈਂ ਕਿਹਾ ਦੁਕਾਨ ਗਲੀ ਵਿੱਚ ਹੈ ਉਸਨੇ ਮੈਨੂੰ ਆਪਣੇ ਨਾਲ ਬਿਠਾ ਲਿਆ ਤੇ ਮੈਂ ਸਰਦਾਰ ਜੀ ਨੂੰ ਉਹਦੀ ਦੁਕਾਨ ਤੇ ਲੈ ਗਿਆ, ਤੇ ਮੈਂ ਕਾਰ ਵਿਚ ਹੀ ਬੈਠਾ ਰਿਹਾ ਸਰਦਾਰਨੀ ਜੀ ਨੇ ਮੈਨੂੰ ਪੁੱਛਿਆ---ਕਾਕਾ----ਇੰਨੀ ਰਾਤ ਬਾਹਰ ਕਿਵੇਂ ਬੈਠਾ ਸੀ? ਮੈਂ ਸਰਦਾਰਨੀ ਜੀ ਨੂੰ ਸਾਰੀ ਗੱਲ ਦੱਸੀ, ਉਹਨਾਂ ਨੇ ਮੈਨੂੰ ਪੁੱਛਿਆ ਤੂੰ ਸਾਡੇ ਨਾਲ ਚੱਲੇਂਗਾ ? ਮੈਂ ਹਾਂ ਵਿੱਚ ਸਿਰ ਹਿਲਾ ਦਿੱਤਾ, ਬੱਸ ਉਸੇ ਦਿਨ ਤੋਂ ਉਹਨਾਂ ਨੇ

ਮੈਨੂੰ ਆਪਣਾ ਪੁੱਤ ਬਣਾ ਲਿਆ, ਪੜ੍ਹਾਇਆ ਲਿਖਾਇਆ ਤੇ ਇਸ ਇਲਾਕੇ ਦਾ ਡਿਪਟੀ ਕਮਿਸ਼ਨਰ ਬਣਾ ਦਿੱਤਾ।

ਸਿਮਰਨਜੋਤ ਸਿੰਘ ਨੇ ਉਸ ਦੁਕਾਨ ਨੂੰ ਮੱਥਾ ਟੇਕਿਆ ਤੇ ਕਿਹਾ------ਹੇ---ਐ ਦੁਕਾਨ ਮੇਰੀ ਮਾਂ--ਤੂੰ ਮੈਨੂੰ ਇਸ ਨਰਕ ਭਰੀ ਜਿੰਦਗੀ ਤੋਂ ਨਿਜਾਤ ਦਿਵਾਈ ਹੈ ਤੇ ਦੇਸ਼ ਦੀ ਸੇਵਾ ਕਰਨ ਦਾ ਮਾਣ ਬਖਸ਼ਿਆ ਹੈ।

ਮੈਂ ਆਪ ਜੀ ਨੂੰ ਬੇਨਤੀ ਕਰਦਾ ਹਾਂ ਜੋ ਕੋਈ ਵੀ ਭੀਖ ਮੰਗਦਾ ਨਜਰ ਆਏ ਉਸਨੂੰ ਭੀਖ ਦੇਣ ਦੀ ਬਜਾਏ ,ਉਸਦੀ ਮਦਦ ਕਰੋ ਹੋ ਸਕਦਾ ਹੈ ਉਸ ਨਾਲ ਵੀ ਮੇਰੇ ਵਾਂਗੂੰ ਕੁਝ ਇਹੋ ਜਿਹਾ ਹੀ ਵਾਪਰਿਆ ਹੋਵੇ ।

******

# ਖੂੰਡੀ ਦੀ ਪਛਾਣ

ਗੁਰਬਚਨ ਸਿੰਘ ਅੱਜ ਡਾਂਗ ਦੇ ਸਹਾਰੇ ਹੌਲੀ ਹੌਲੀ ਗਲੀ ਵਿੱਚ ਟਹਿਲਣ ਲਈ ਤੁਰ ਪਿਆ, ਕਿਉਂਕਿ ਉਸਦੀ ਉਮਰ ਕੋਈ ਪਝੰਤਰ-ਅੱਸੀ ਤੇ ਲਾਗੇ ਪਹੁੰਚ ਗਈ ਸੀ। ਤੁਰਦਿਆਂ ਤੁਰਦਿਆਂ ਉਹ ਅਜੇ ਜੋਗਿੰਦਰ ਸਿੰਘ ਦੇ ਬੂਹੇ ਲਾਗੇ ਪਹੁੰਚਿਆ ਈ ਸੀ, ਕਿ ਕਿਸੇ ਦੀ ਰੋਣ ਦੀ ਆਵਾਜ਼ ਸੁਣ ਕੇ ਇੱਕ ਦਮ ਠਿੰਬਰ ਗਿਆ, ਜੋਗਿੰਦਰ ਸਿੰਘ ਦੇ ਘਰ ਦਾ ਦਰਵਾਜਾ ਬੰਦ ਸੀ, ਗੁਰਬਚਨ ਸਿੰਘ ਨੇ ਦਰਵਾਜੇ ਦੇ ਤਖਤੇ ਨਾਲ ਖਲੋ ਕੇ ਸੁਣਿਆ ਤਾਂ ਜਾਣ ਗਿਆ ਕਿ ਰੋਣ ਦੀ ਆਵਾਜ ਇਧਰੋਂ ਈ ਆ ਰਹੀ ਹੈ, ਦਰਵਾਜੇ ਨੂੰ ਜੋਰ ਨਾਲ ਅੰਦਰ ਧੱਕਿਆ ਤਾਂ ਦਰਵਾਜ਼ਾ ਖੁੱਲ੍ਹ ਗਿਆ,ਅੰਦਰ ਜਾਕੇ ਵੇਖਿਆ ਕਿ ਇੱਕ ਅੱਧਖੜ ਉਮਰ ਦੀ ਔਰਤ ਨੂੰ ਉਸਦੀ ਨੂੰਹ ਖੂੰਡੀ ਨਾਲ ਕੁੱਟ ਰਹੀ ਹੈ, ਗੁਰਬਚਨ ਸਿੰਘ ਤੋਂ ਵੇਖ ਕੇ ਜਰਿਆ ਨਾ ਗਿਆ ਤੇ ਕਿਹਾ, ਕੁੜੀਏ ਕੋਈ ਅਕਲ ਕਰ, ਕਿਉਂ ਕੁੱਟੀ ਜਾਨੀ ਏ ਇਹਨੇ ਕੀ ਵਿਗਾੜਿਆ ਤੇਰਾ।

ਨੂੰਹ ਨੇ ਫਿਰ --ਜੋਰ ਨਾਲ ਖੂੰਡੀ ਗੋਡੇ ਤੇ ਮਾਰਦੇ ਹੋਏ ਕਿਹਾ, ਇਹਦਾ ਰੋਜ ਦਾ ਮੈ ਸਿਆਪਾ ਕਰਦੀ ਆਂ, ਇਹਨੂੰ ਚੁੱਕ ਕੇ ਅੰਦਰ ਬਾਹਰ ਕਰਦੀ ਆਂ, ਇਹਦੀ ਲੱਤ ਕਾਹਦੀ ਟੁੱਟੀ ਇਹਨੇ ਸਾਨੂੰ ਸਾਰੇ ਟੱਬਰ ਨੂੰ ਵਖਤ ਨੂੰ ਫੜ ਲਿਆ, ਨਾ ਮਰਦੀ ਆ ਨਾ ਗਲੋਂ ਲਹਿੰਦੀ ਆ। ਮੈ ਥੋੜ੍ਹਾ ਲੇਟ ਕੀ ਹੋਈ ਇਹਨੇ ਵਿੱਚੇ ਈ ਗੰਦ ਮਾਰ ਲਿਆ।

ਗੁਰਬਚਨ ਸਿੰਘ ਨੇ ਕਿਹਾ ਇਹਦਾ ਮਤਲਬ ਤੂੰ ਇਹਨੂੰ ਕੁੱਟ ਕੁੱਟ ਕੇ ਮਾਰ ਦਏਂਗੀ ? ਉਸ ਦੀ ਨੂੰਹ ਪਿੱਛੇ ਹਟ ਗਈ, ਉਹ ਔਰਤ ਰੋਂਦੀ ਹੋਈ ਕਹਿਣ ਲੱਗੀ ਬੜਾ ਮਾਰਦੀ ਆ ਨਖਾਫਣੀ, ਰੱਬ ਮੈਨੂੰ ਚੁੱਕਦਾ ਵੀ ਨਹੀਂ। ਗੁਰਬਚਨ ਸਿੰਘ ਨੇ ਆਵਾਜ ਪਛਾਣਦਿਆਂ ਉਸ ਇਸਤਰੀ ਨੂੰ ਪੁੱਛਿਆ, ਭੈਣਾਂ ਕਿਤੇ ਤੂੰ ਗਿਆਨੋ ਤਾਂ ਨਹੀਂ, ਉਸਨੇ ਰੋਂਦੇ ਹੋਏ ਕਿਹਾ, ਹਾਂ ਵੀਰਾ ਮੈ ਗਿਆਨੋ ਆਂ, ਪਰ ਤੁਸੀਂ ਕੌਣ ਜੇ, ਮੈ ਗੁਰਬਚਨ ਸਿੰਘ ਲੰਬੜਦਾਰ ਆਂ, ਅੱਛਾ ਅੱਛਾ ਤੁਸੀਂ ਪਾਰਲੀ ਪੱਤੀ ਵਾਲੇ ਸਰਪੰਚ ਜੇ ਨਾ ?

ਮੈ ਤੁਹਾਨੂੰ ਪਛਾਣ ਲਿਆ ਉਦੋਂ ਤੁਸੀਂ ਸਰਪੰਚ ਹੁੰਦੇ ਸੀ, ਗਿਆਨੋ ਨੇ ਐਨਕ ਦੇ ਸ਼ੀਸ਼ੇ ਸਾਫ ਕਰਕੇ ਲਾਉਂਦੇ ਹੋਏ ਕਿਹਾ। ਗਿਆਨ ਕੁਰੇ ਬੜੇ ਚਿਰਾਂ ਬਾਅਦ ਮਿਲੇ ਆਂ ,ਇਸ ਗੱਲ ਨੂੰ ਭਲਾ ਕਿੰਨਾਂ ਕੂੰ ਚਿਰ ਹੋ ਗਿਆ ਹੋਵੇਗਾ? ਗੁਰਬਚਨ ਸਿੰਘ ਨੇ ਪਿਛਲੀਆਂ ਗੱਲਾਂ ਯਾਦ ਕਰਾਉਂਦੇ ਹੋਏ ਨੇ ਕਿਹਾ,

ਮੈਨੂੰ ਲੱਗਦਾ ਵਾਹਵਾ ਈ ਚਿਰ ਹੋ ਗਿਆ, ਉਦੋਂ ਤੁਹਾਡਾ ਮੇਰੇ ਸਹੁਰੇ ਨਾਲ ਬੜਾ ਪਿਆਰ ਹੁੰਦਾ ਸੀ, ਤਕਰੀਬਨ ਕੋਈ ਤੀਹ---ਪੈਂਤੀ ਵਰ੍ਹੇ ਪਹਿਲਾਂ ਤੁਸੀਂ ਮੇਰੇ ਸਾਹੁਰੇ ਨਾਲ ਸਾਡੇ ਘਰੇ ਆਉਂਦੇ ਹੁੰਦੇ ਸੀ, ਗਿਆਨ ਕੌਰ ਨੇ ਉਹ ਸਭ ਯਾਦ ਕਰਦਿਆਂ ਕਿਹਾ।

ਗਿਆਨ ਕੁਰੇ ਜਿਹੜੀ ਤੈਨੂੰ ਖੂੰਡੀ ਨਾਲ ਕੁੱਟੀ ਜਾਂਦੀ ਸੀ ਇਹ ਕੌਣ ਆਂ ? ਗੁਰਬਚਨ ਸਿੰਘ ਨੇ ਕਿਹਾ।

ਇਹ ਔਂਤਰੀ----- ਨੂੰਹ ਏਂ ਮੇਰੀ, ਭਰਾਂਵਾਂ ਪਿੱਟੀ ਆਖਣੇ ਖਸਮ ਮਗਰ ਲੱਗ ਕੇ ਮੈਨੂੰ ਬੜਾ ਮਾਰਦੀ ਆ,ਗਿਆਨੋ ਨੇ ਆਪਣੇ ਦਿਲ ਦੀ ਭੜਾਸ ਕੱਢਦਿਆਂ ਕਿਹਾ। ਗੁਰਬਚਨ ਸਿੰਘ ਨੇ ਉਸਦੀ ਨੂੰਹ ਨੂੰ ਆਵਾਜ਼ ਮਾਰੀ ਅਤੇ ਕਿਹਾ, ਧੀਏ---ਓ ---ਨੂੰਹ ਰਾਣੀਏ, ਪੁੱਤ ਗੱਲ ਸੁਣੀ ਜਰਾ, ---ਹਾਂ ਜੀ--- ਆਈ ਬਾਪੂ ਜੀ, ਨੂੰਹ ਨੇ ਅੱਗੋਂ ਜਵਾਬ ਦਿੱਤਾ, ਲਉ ਬਾਪੂ ਜੀ ਚਾਹ ਪੀ ਲਉ ਆਉਂਦਿਆਂ ਈਂ ਚਾਹ ਵਾਲਾ ਕੱਪ ਬਾਪੂ ਨੂੰ ਫੜਾ ਦਿੱਤਾ, ਨਹੀਂ ਪੁੱਤ ਚਾਹ ਦੀ ਤਾਂ ਕੋਈ ਲੋੜ ਨਹੀਂ, ਪਰ ਤੂੰ ਖੂੰਡੀ ਨਾਲ ਕਿਉਂ ਕੁੱਟੀ ਜਾਂਦੀ ਸੀ ਇਹਨੂੰ ,ਲਿਆ ਫੜਾ ਉਰ੍ਹਾਂ ਖੂੰਡੀ ? ਗੁਰਬਚਨ ਸਿੰਘ ਨੇ ਖੂੰਡੀ ਵੱਲ ਹੱਥ ਕਰਕੇ ਕਿਹਾ, ਗਿਆਨੋ ਦੀ ਨੂੰਹ ਨੇ ਚੁੱਕ ਕੇ ਖੂੰਡੀ ਫੜਾ ਦਿੱਤੀ, ਗੁਰਬਚਨ ਸਿੰਘ ਨੇ ਖੂੰਡੀ ਨੂੰ ਪਛਾਣ ਕੇ ਪੁੱਛਿਆ, ਸੱਚੀ ਦੱਸੀਂ ਧੀਏ ਇਹ ਖੂੰਡੀ ਕਦੋਂ ਦੀ ਆ ਤੇ ਕਿੱਥੋਂ ਆਈ ਆ। ਗਿਆਨੋ ਦੀ ਨੂੰਹ ਨੇ ਕਿਹਾ, ਬਾਪੂ ਜੀ ਜਦੋਂ ਮੈਂ ਵਿਆਹੀ ਆਈ ਸਾਂ। ਇਹ ਉਦੋਂ ਤੋਂ ਪਹਿਲਾਂ ਦੀ ਸਾਡੀ ਛੱਤ ਨਾਲ ਟੰਗੀ ਹੋਈ ਸੀ। ਬੀਬੀ ਦੀ ਲੱਤ ਟੁੱਟਣ ਤੋਂ ਬਾਅਦ ਮੇਰੇ ਘਰ ਵਾਲੇ ਨੇ ਲਾਹ ਕੇ ਬੀਬੀ ਨੂੰ ਦੇ ਦਿੱਤੀ, ਤੇ ਕਹਿੰਦਾ ਖੂੰਡੀ ਦੇ ਸਹਾਰੇ ਨਾਲ ਭਲਾ ਜੇ ਬੀਬੀ ਤੁਰ ਪਏ ਤਾਂ?

ਗੁਰਬਚਨ ਸਿੰਘ ਨੇ ਗਿਆਨੋ ਨੂੰ ਕਿਹਾ ਭੈਣਾ ਇਹ ਖੂੰਡੀ ਪਛਾਣ ਖਾਂ ਭਲਾ, ਇਹ ਕੀਹਦੀ ਖੂੰਡੀ ਆ, ਯਾਦ ਆਇਆ ਕਿ ਮੈ ਕਰਾਂਵਾਂ?

ਇਹ ਤੇਰੀ ਸੱਸ ਬੀਬੀ ਦਲੀਪ ਕੌਰ ਦੀ ਖੂੰਡੀ ਆ, ਜਿਹੜੀ ਬੜੀ

ਰੱਬ ਦੇ ਨਾਂ ਵਾਲੀ ਸੀ ਵਿਚਾਰੀ। ਉਹ ਜਿਆਦਾ ਬਿਰਧ ਹੋਣ ਕਰਕੇ ਬਾਹਰ ਅੰਦਰ ਨਹੀਂ ਜਾ ਸਕਦੀ ਸੀ, ਪਰ ਤੂੰ ਉਦੋਂ ਜਵਾਨ ਜਹਾਨ ਹੁੰਦੀ ਸੈਂ, ਤੂੰ ਉਹਦੀ ਬੜੀ ਕੁੱਤਿਆਂ ਖਾਣੀ ਕਰਦੀ ਸੈਂ, ਮੰਜੇ ਤੋਂ ਘੜੀਸ ਕੇ ਥੱਲੇ ਸੁੱਟਦੀ ਸੈਂ, ਤੇ ਏਸੇ ਖੂੰਡੀ ਨਾਲ ਬੜਾ ਕੁੱਟਦੀ ਹੁੰਦੀ ਸੈਂ, ਮੈਂ ਤੈਨੂੰ ਕੁੱਟਦੀ ਨੂੰ ਆਪਣੀਆਂ ਇਹਨਾਂ ਅੱਖਾਂ ਬੜਿਆਂ ਵਾਰੀ ਵੇਖਿਆ, ਉਹ ਵੇਲਾ ਕਰ ਖਾਂ ਯਾਦ, ਇਹ ਖੂੰਡੀ ਵੀ ਉਹੀ ਐ, ਤੇ ਥਾਂ ਵੀ ਉਹੀ ਐ, ਫਰਕ ਸਿਰਫ ਐਨਾ ਏਂ, ਕਿ ਉਦੋਂ ਕੁੱਟਣ ਵਾਲੀ ਨੂੰਹ ਤੂੰ ਸੈਂ, ਤੇ ਕੁੱਟ ਖਾਣ ਵਾਲੀ---ਤੇਰੀ --- ਗਊ ਵਰਗੀ ਸੱਸ ਸੀ,

ਗਿਆਨ ਕੁਰੇ ਜੋ ਬੀਜਿਆ ਈ, ਉਹ ਤਾਂ ਵੱਢਣਾ ਈ ਪੈਣਾਂ ਏਂ,ਸਭ ਹਿਸਾਬ ਕਿਤਾਬ ਇੱਥੇ ਈ ਬਰਾਬਰ ਹੁੰਦੇ ਨੇ, ਅੱਜ ਤੈਨੂੰ ਉਸੇ ਹੀ ਖੂੰਡੀ ਨਾਲ ਕੁੱਟਣ ਵਾਲੀ ਤੇਰੀ ਨੂੰਹ ਏਂ, ਤੇ ਕੁੱਟ ਖਾਣ ਵਾਲੀ ਤੂੰ ਏਂ ਉਹਦੀ ਸੱਸ।

ਤੈਨੂੰ ਪਤਾ ਏ ਜਦੋਂ ਤੇਰੀ ਸੱਸ ਗੁਜਰੀ ਸੀ ? ਇਹ ਖੂੰਡੀ ਵੀ ਤੇਰੀ ਸੱਸ ਦੇ ਨਾਲ ਈ ਚਿੱਖਾ ਤੇ ਰੱਖ ਦਿੱਤੀ ਸੀ, ਤੇ ਮੈਂ ਈਂ ਚੁੱਕ ਕੇ ਤੇਰੇ ਸੌਹਰੇ ਨੂੰ ਇਸ ਕਰਕੇ ਫੜਾ ਦਿੱਤੀ ਸੀ, ਕਿ ਇਹ ਦਲੀਪ ਕੌਰ ਦੀ ਨਿਸ਼ਾਨੀ ਐਂ ਇਹਨੂੰ ਸਾਂਭ ਕੇ ਰੱਖ ਲਈਂ ਤੇ ਤੇਰੇ ਸੌਹਰੇ ਨੇ ਆਉਂਦਿਆਂ ਈਂ ਛੱਤ ਦੇ ਵਿੱਚ ਅੜਾ ਦਿੱਤੀ ਸੀ, ਪਰ ਮੈਨੂੰ ਮਾਫ ਕਰੀਂ ਭੈਣੇ, ਮੈਨੂੰ ਕੀ ਪਤਾ ਸੀ ਇਹ ਤੇਰੇ ਤੇ ਵਰ੍ਹ ਜਾਣੀ ਐਂ।

ਚੰਗਾ ਮੈ ਚੱਲਦਾਂ---- ਵਾਹ ਰੱਬਾ ਤੇਰੀਆਂ ਤੂੰ ਈਂ ਜਾਣੇ ਸੁਣਿਆ ਤਾਂ ਸੀ, ਇੱਕ ਹੱਥ ਦੇਹ ਤੇ ਇੱਕ ਹੱਥ ਲੈ, ਅੱਜ ਅੱਖੀਂ ਵੇਖ ਵੀ ਲਿਆ ਸ਼ਾਇਦ ਮੈਨੂੰ ਅੱਜ ਇੱਧਰ ਇਹੋ ਈ ਵਖਾਉਣ ਲਈ ਤੂੰ ਭੇਜਿਆ ਹੋਵੇ ------ਸਭ ਤੇਰੇ ਈ ਰੰਗ ਨੇ ਦਾਤਿਆ,------- ਸਭ ਤੇਰੇ ਈ ਰੰਗ ਨੇ।

******

# ਵੱਡੀ ਸੋਚ

ਪੂਰੇ ਦੋ ਵਜੇ ਸਾਰੀ ਛੁੱਟੀ ਦੀ ਘੰਟੀ ਵੱਜੀ ਅਤੇ ਸਾਰੇ ਬੱਚੇ ਆਪੋ ਆਪਣੇ ਬਸਤੀ ਚੁੱਕੀ ਬਾਹਰ ਵੱਲ ਨੂੰ ਆ ਰਹੇ ਸਨ, ਸੋਨੂੰ ਵੀ ਆਪਣੇ ਬਸਤੇ ਨੂੰ ਠੀਕ ਕਰਕੇ ਮੋਢੇ ਤੇ ਪਾਉਂਦਾ ਹੋਇਆ ਬਾਹਰ ਆਇਆ ਤੇ ਆਪਣੇ ਦੋਸਤਾਂ ਨੂੰ ਬਾਹਰ ਉਡੀਕਣ ਲੱਗਾ, ਜੋ ਥਰਡ ਵਿੱਚ ਪੜ੍ਹਦਾ ਸੀ, ਇੱਕ ਇੱਕ ਕਰਕੇ ਸਾਰੇ ਉਸ ਦੇ ਦੋਸਤ ਵੀ ਬਾਹਰ ਆ ਗਏ, ਕਈਆਂ ਨੇ ਆਪਣੇ ਸਾਈਕਲ ਫੜੇ ਅਤੇ ਘਰ ਵੱਲ ਨੂੰ ਤੁਰ ਪਏ, ਪਰ ਸੋਨੂੰ ਤੇ ਉਸਦੇ ਕੁਝ ਹੋਰ ਦੋਸਤ ਪੈਦਲ ਹੀ ਘਰ ਵੱਲ ਨੂੰ ਤੁਰ ਪਏ, ਥੋੜੀ ਦੇਰ ਬਾਅਦ ਹੀ ਵੱਡੇ ਰੋਡ ਤੇ ਚੜ੍ਹ ਗਏ, ਅਤੇ ਆਪਣੇ ਖੱਬੇ ਹੱਥ ਤੁਰੇ ਜਾ ਰਹੇ ਸਨ, ਤੁਰਦਿਆਂ ਤੁਰਦਿਆਂ ਅਚਾਨਕ ਪਤਾ ਨਹੀਂ ਕਿਉਂ ਇੱਕ ਦਮ ਸੋਨੂੰ ਰੋਡ ਦੇ ਐਨ ਸੈਂਟਰ ਵਿੱਚ ਭੱਜ ਕੇ ਚਲਾ ਗਿਆ, ਜਿਉਂ ਹੀ ਸੋਨੂੰ ਰੋਡ ਦੇ ਸੈਂਟਰ ਵਿੱਚ ਗਿਆ ਤਾਂ ਪਿੱਛੋਂ ਤੇਜ ਰਫਤਾਰ ਆ ਰਹੀ ਕਾਰ ਦੇ ਡਰਾਈਵਰ ਨੇ ਬੜੀ ਮੁਸ਼ਕਲ ਨਾਲ ਕਾਰ ਦੀ ਬਰੇਕ ਮਾਰ ਕੇ ਕਾਰ ਨੂੰ ਰੋਕਿਆ, ਪਰ ਕਾਰ ਦੇ ਟਾਇਰਾਂ ਵਿੱਚੋ ਦੀ ਅੱਗ ਨਿਕਲ ਗਈ, ਰੱਬ ਦਾ ਸ਼ੁਕਰ ਹੋਇਆ ਸੋਨੂੰ ਨੂੰ ਮਾਮੂਲੀ ਜਿਹੀ ਸੱਟ ਤਾਂ ਜਰੂਰ ਲੱਗ ਗਈ, ਪਰ ਜਾਨੋਂ ਬਚ ਗਿਆ ਵੇਖਦੇ ਹੀ ਵੇਖਦੇ ਲੋਕਾਂ ਦੀ ਭੀੜ ਲੱਗ ਗਈ, ਛੇਤੀ ਨਾਲ ਕਾਰ ਦਾ ਡਰਾਈਵਰ ਕਾਰ ਵਿੱਚੋਂ ਨਿੱਕਲਿਆ ਅਤੇ ਸੋਨੂੰ ਨੂੰ ਫੜ ਕੇ ਜਿਉਂ ਹੀ ਖੜ੍ਹਾ ਕੀਤਾ ਤਾਂ ਸੋਨੂੰ ਨੇ ਕੰਬਦੇ ਹੋਏ ਨੇ ਕਿਹਾ, ਅੰਕਲ--- ਮੈਂ ਬਿਲਕੁਲ ਠੀਕ ਹਾਂ,

ਠੀਕ ਦਿਆ ਦਿਆ ਕੁੱਝ ਲੱਗਦਿਆ ਸਾਡਾ ਤਾਂ ਝੁੱਗਾ ਚੌੜ ਕਰ ਦੇਣਾ ਸੀ ਨਾ ? ਮੈਨੂੰ ਇਹ ਦੱਸ ਤੂੰ ਰੋਡ ਦੇ ਵਿੱਚਕਾਰ ਕੀ ਕਰਨ ਆਇਆ ਸੀ ? ਜੇ ਹੁਣੇ ਤੇਰੇ ਉੱਤੇ ਗੱਡੀ ਚੜ੍ਹ ਜਾਂਦੀ ਤਾਂ ਫੇਰ ? ਤੇਰੇ ਮਾਂ ਪਿਓ ਨੇ ਮੈਨੂੰ ਨਹੀਂ ਛੱਡਣਾ ਸੀ ? ਗੁੱਸੇ ਵਿੱਚ ਆਇਆ ਡਰਾਈਵਰ ਪਤਾ ਨਹੀਂ ਮਾਸੂਮ ਜਿਹੇ ਸੋਨੂੰ ਨੂੰ ਕੀ ਕੁੱਝ ਕਹਿ ਗਿਆ, ਤਾਂ ਕੋਲ ਹੀ ਖੜ੍ਹੇ ਬਜੁਰਗ ਨੇ ਸੋਨੂੰ ਨੂੰ ਪੁੱਛਿਆ, ਪੁੱਤ ਦੱਸੀਂ ਖਾਂ ਤੂੰ ਸੜਕ ਦੇ ਵਿੱਚਕਾਰ ਕੀ ਲੈਣ ਗਿਆ ਸੀ, ਤਾਂ ਸੋਨੂੰ ਨੇ ਆਪਣੇ ਭੋਲੇਪਣ ਨਾਲ ਜਵਾਬ ਦਿੱਤਾ।

ਅੰਕਲ ਜੀ ਮੈਂ ਆਹ ਚੁੱਕਣ ਗਿਆ ਸੀ, ਇਹ ਕੀ ਏ ਬਜੁਰਗ ਨੇ ਫਿਰ ਪੁੱਛਿਆ ? ਹੇ ਆਹ ਵੇਖੋ ਕਿੱਡਾ ਵੱਡਾ ਕਿੱਲ, ਜੇ ਇਹ ਕਿਸੇ ਗੱਡੀ ਦੇ ਟਾਇਰ ਵਿੱਚ ਵੱਜ ਜਾਂਦਾ ਤਾਂ ਤੇਜ ਜਾਂਦੀ ਹੋਈ ਗੱਡੀ ਦਾ ਐਕਸੀਡੈਂਟ ਹੋ ਸਕਦਾ ਸੀ, ਮੈਂ ਸੋਚਿਆ ਇਹਨੂੰ ਚੁੱਕ ਕੇ ਪਰ੍ਹਾਂ ਸੁੱਟ ਦੇਵਾਂ,ਪਰ ਸੌਰੀ ਅੰਕਲ ਜੀ ਗਲਤੀ ਹੋ ਗਈ।

ਜਦੋਂ ਮਾਸੂਮ ਜਿਹੇ ਸੋਨੂੰ ਦੇ ਮੂੰਹੋਂ ਲੋਕਾਂ ਨੇ ਇਹ ਗੱਲ ਸੁਣੀ ਅਤੇ ਹੱਥ ਵਿੱਚ ਫੜਿਆ ਹੋਇਆ ਤਿੰਨ ਇੰਚ ਦਾ ਲੰਮਾ ਤੇ ਵਾਹਵਾ ਮੋਟਾ ਕਿੱਲ ਵੇਖਿਆ ਤਾਂ ਸਭਨਾਂ ਦੇ ਗਲੇ ਭਰ ਆਏ , ਬਜੁਰਗ ਦੇ ਅਤੇ ਖੜ੍ਹੇ ਹੋਏ ਲੋਕਾਂ ਦੇ ਅੱਖਾਂ ਵਿੱਚੋਂ ਹੰਝੂ ਵਹਿ ਤੁਰੇ, ਬਜੁਰਗ ਨੇ ਆਖਿਆ ਧੰਨ ਏਂ ਤੂੰ ਪੁੱਤਰਾ, ਤੂੰ ਤੇ ਲੋਕਾਂ ਨੂੰ ਹਾਦਸੇ ਤੋਂ ਬਚਾਉਣ ਲਈ ਆਪਣੀ ਜਾਨ ਦੀ ਵੀ ਪ੍ਰਵਾਹ ਨਹੀਂ ਕੀਤੀ, ਤੂੰ ਉਮਰ ਵਿਚ ਭਾਵੇਂ ਬਹੁਤ ਛੋਟਾ ਏਂ ਪਰ ਤੇਰੀ ਸੋਚ ਬਹੁਤ ਵੱਡੀ ਏ, ਧੰਨ ਏਂ ਉਹ ਮਾਂ ਜਿਸਨੇ ਤੈਨੂੰ ਜਨਮ ਦਿੱਤਾ ਤੇ ਧੰਨ ਏਂ ਉਹ ਬਾਪ ਜਿਹਦੇ ਘਰੇ ਤੂੰ ਪੈਦਾ ਹੋਇਆ, ਤੇਰੀ ਸੋਚ ਨੂੰ ਅਸੀਂ ਸਾਰੇ ਸਲੂਟ ਕਰਦੇ ਹਾਂ, ਕਾਰ ਦਾ ਡਰਾਈਵਰ ਰੁਮਾਲ ਨਾਲ ਅੱਥਰੂ ਪੂੰਝਦਾ ਹੋਇਆ ਆਖਣ ਲੱਗਾ, ਬੇਟਾ ਮੈਨੂੰ ਇੱਕ ਵਾਰੀ ਆਪਣੇ ਪੈਰ ਛੂਹ ਲੈਣ ਦੇ ਤੇ ਮੈਨੂੰ ਮਾਫੀ ਮੰਗ ਲੈਣ ਦੇ ਕਿਉਂਕਿ ਮੈਂ ਤੈਨੂੰ ਪਤਾ ਨਹੀਂ ਗੁੱਸੇ ਵਿੱਚ ਕੀ ਕੀ ਕਹਿ ਗਿਆ, ਤੂੰ ਤਾਂ ਸੱਚਮੁੱਚ ਹੀ ਰੱਬ ਵਲੋਂ ਭੇਜਿਆ ਹੋਇਆ ਕੋਈ ਫਰਿਸ਼ਤਾ ਏਂ, ਵਾਕਿਆ ਈ ਇਹੋ ਕਿੱਲ ਮੇਰੀ ਗੱਡੀ ਦੇ ਟਾਇਰ ਵਿੱਚ ਵੀ ਵੱਜ ਸਕਦਾ ਸੀ, ਡਰਾਈਵਰ ਸੋਨੂੰ ਦੇ ਪੈਰ ਛੂਹਣ ਲਈ ਜਿਉਂ ਹੀ ਨੇੜੇ ਹੋਇਆ ਸੋਨੂੰ ਇੱਕ ਦਮ ਪਿੱਛੇ ਹਟ ਗਿਆ।

ਨਹੀਂ ਨਹੀਂ ਅੰਕਲ ਮੇਰੇ ਪੈਰਾਂ ਨੂੰ ਹੱਥ ਨਾ ਲਾਇਓ, ਨਹੀਂ ਤਾਂ ਮੇਰੇ ਸਿਰ ਤੇ ਪਾਪ ਚੜ੍ਹੂਗਾ, ਸੋਨੂੰ ਦੇ ਮੂੰਹੋਂ ਇੰਨਾ ਸੁਣਦਿਆਂ ਹੀਂ ਡਰਾਈਵਰ ਨੇ ਸੋਨੂੰ ਨੂੰ ਘੁੱਟ ਕੇ ਆਪਣੇ ਸੀਨੇ ਨਾਲ ਲਾ ਲਿਆ ਤੇ ਕਿਹਾ ਚੱਲ ਪੁੱਤ ਮੈਂ ਤੈਨੂੰ ਤੇਰੇ ਘਰੇ ਛੱਡ ਕੇ ਆਵਾਂਗਾ, ਕਿਉਂਕਿ ਤੂੰ ਬਹੁਤ ਹੀ ਵੱਡਾ ਸਲਾਹੁਣਯੋਗ ਕੰਮ ਕੀਤਾ ਹੈ, ਰਾਹ ਵਿੱਚ ਖੜ੍ਹੀ ਹੋਈ ਲੋਕਾਂ ਦੀ ਭੀੜ ਸੋਨੂੰ ਨੂੰ ਸਲੂਟ ਕਰਦੀ ਹੋਈ ਆਪਣੇ ਰਾਹ ਵੱਲ ਨੂੰ ਤੁਰ ਰਹੀ ਸੀ ਤੇ ਕੁਝ ਲੋਕ ਉਸਦੀ ਬਹਾਦਰੀ ਦੀਆਂ ਸਿਫਤਾਂ ਕਰਦੇ ਹੋਏ ਆਪਣੇ ਰਾਹ ਵੱਲ ਪੈ ਰਹੇ ਸਨ।

******

# ਮਿਹਨਤ ਦੀ ਕਮਾਈ

ਅੱਜ ਹਮੀਦੋ ਦੇ ਚਿਹਰੇ ਤੇ ਕਾਫੀ ਰੌਣਕ ਸੀ,ਹਮੀਦੋ ਦਾ ਚਿਹਰਾ ਇੰਜ ਖਿੜਿਆ ਹੋਇਆ ਸੀ, ਜਿਵੇਂ ਸੱਜਰੇ ਖਿੜੇ ਹੋਏ ਗੁਲਾਬ ਤੇ ਤਰੇਲ ਦੀਆਂ ਬੂੰਦਾਂ ਪਈਆਂ ਹੋਣ, ਹੱਸੂੰ ਹਸੂੰ ਕਰਦੀ ਹਮੀਦੋ ਦੇ ਪੈਰ ਭੁੰਜੇ ਨਹੀਂ ਲੱਗ ਰਹੇ ਸਨ, ਖੁਸ਼ੀ ਖੁਸ਼ੀ ਕੰਮ ਕਰਦੀ ਨੂੰ ਵੇਖ ਕੇ ਘਰ ਦੀ ਮਾਲਿਕਣ ਪੁੱਛਣੋਂ ਨਾ ਰਹਿ ਸਕੀ, ਤੇ ਆਵਾਜ ਮਾਰ ਕੇ ਆਖਣ ਲੱਗੀ, ---ਹਮੀਦੋ ---ਅੱਜ ਬੜੀ ਖੁਸ਼ ਏਂ ? ਇਸ ਖੁਸ਼ੀ ਦਾ ਕਾਰਨ ਮੈਂ ਜਾਣ ਸਕਦੀ ਆਂ ? ਮਾਲਕਿਨ ਨੇ ਹੈਰਾਨੀ ਨਾਲ ਪੁੱਛਿਆ, ਕਿਉਂ ਨਹੀਂ, ----ਸਰਦਾਰਨੀ ਜੀ---- ਵਾਹਵਾ ਦਿਨਾਂ ਤੋਂ ਨਾ, ਮੇਰਾ ਬੇਟਾ ਬਿ---ਮਾ--ਰ ਸੀ, ਹਸਪਤਾਲ ਵਿੱਚ ਦਾਖਲ ਸੀ, ਅੱਜ ਮੇਰਾ ਪੁੱਤ ਘਰੇ ਆ ਗਿਆ, ਬਿਲਕੁਲ ਠੀਕ ਠਾਕ ਹੈ ਤੇ ਰੱਬ ਦੇ ਸ਼ੁਕਰ ਨਾਲ ਤੰਦਰੁਸਤ ਹੈ, ਮੈਂ ਤਾਂ ਈਂ ਤਾਂ ਦੋ ਤਿੰਨ ਦਿਨ ਤੋਂ ਕੰਮ ਤੇ ਨਹੀਂ ਆਈ, ਹਮੀਦੋ ਨੇ ਕਿਹਾ, ਪਰ ਤੁਸੀਂ ਤਾਂ ਮੈਨੂੰ ਉੱਦਣ ਦਾ ਦੱਸਿਆ ਈ ਨਹੀਂ ਬੱਸ ਇੰਨਾ ਕਿਹਾ ਸੀ ਮੈਨੂੰ ਪੰਜ ਹਜਾਰ ਰੁਪਈਆ ਦੇ ਦਿਉ, ਮੈਂ ਹਸਪਤਾਲ ਜਾਣਾ ਏ, ਜੇ ਤੁਸੀਂ ਦੱਸਦੇ ਤਾਂ ਮੈਂ ਤੁਹਾਡੀ ਹੋਰ ਵੀ ਮਦਦ ਕਰਦੀ ਤੇ ਤੁਹਾਡੇ ਨਾਲ ਹਸਪਤਾਲ ਵੀ ਜਾਂਦੀ, ਮਾਲਕਿਨ ਨੇ ਹਮਦਰਦੀ ਜਤਾਉਂਦੀ ਹੋਈ ਨੇ ਕਿਹਾ।

ਨਹੀਂ ਨਹੀਂ ਸਰਦਾਰਨੀ ਜੀ ਬੱਸ ਮੇਰੇ ਲਈ ਤਾਂ ਇੰਨਾ ਈ ਬਹੁਤ ਆ, ਔਖੀ ਵੇਲੇ ਤੁਸੀਂ ਮੇਰੀ ਮਦਦ ਕੀਤੀ, ਮੈਂ ਤੁਹਾਡਾ ਇਹ ਅਹਿਸਾਨ ਕਦੇ ਵੀ ਨਹੀਂ ਭੁੱਲਾਂਗੀ, ਚੰਗਾ ਸਰਦਾਰਨੀ ਜੀ ਮੈਨੂੰ ਧੋਣ ਵਾਲੇ ਸਾਰੇ ਕੱਪੜੇ ਕੱਢ ਦਿਉ, ਮੈਂ ਜਲਦੀ ਜਲਦੀ ਧੋ ਲਵਾਂ ਫਿਰ ਕਿਤੇ ਬਿਜਲੀ ਨਾ ਚੱਲੀ ਜਾਵੇ। ਹਮੀਦੋ ਇੰਨਾ ਕਹਿੰਦਿਆਂ ਈਂ ਬਾਥਰੂਮ ਵਿੱਚ ਚਲੀ ਗਈ।

ਘਰ ਦੀ ਮਾਲਕਿਨ ਅੰਦਰੋਂ ਕੱਪੜਿਆਂ ਦੀ ਪੰਡ ਚੁੱਕ ਕੇ ਬਾਹਰ ਲੈ ਆਈ ਤੇ ਹਮੀਦੋ ਦੇ ਅੱਗੇ ਸੁੱਟ ਕੇ ਅੰਦਰ ਚਲੀ ਗਈ,

ਹਮੀਦੋ ਇੱਕ ਇੱਕ ਕਰਕੇ ਜੇਬਾਂ ਵਿੱਚ ਹੱਥ ਮਾਰਨ ਲੱਗੀ । ਜਦੋਂ ਈਂ ਘਰ ਦੇ ਮਾਲਕ ਜਤਿੰਦਰ ਸਿੰਘ ਦੀ ਪੈਂਟ ਦੀ ਜੇਬ ਵਿੱਚ ਹੱਥ ਮਾਰਿਆ ਤਾਂ

ਬਹੁਤ ਸਾਰੇ ਰੁਪੀਆਂ ਦੀ ਗੁੱਟੀ ਕੱਢ ਕੇ ਮਾਲਕਿਨ ਨੂੰ ਆਵਾਜ ਮਾਰੀ ਅਤੇ ਕਿਹਾ। ਸਰਦਾਰਨੀ ਜੀ ਆਹ ਸਰਦਾਰ ਜੀ ਦੇ ਪੈਸੇ ਫੜ ਲਉ, ਘਰ ਦੀ ਮਾਲਕਣ ਅੰਦਰੋਂ ਬਾਹਰ ਆਈ ਅਤੇ ਪੈਸੇ ਫੜ ਕੇ ਅੰਦਰ ਲੈ ਗਈ ਜਿਉਂ ਹੀ ਅੰਦਰ ਜਾਕੇ ਪੈਸੇ ਗਿਣਨ ਲੱਗੀ ਤਾਂ ਦੋ ਹਜਾਰ ਦਾ ਜੁੜਿਆ ਹੋਇਆ ਨੋਟ ਵੇਖ ਕੇ ਹੈਰਾਨ ਹੋ ਗਈ, -----ਹੈਂ ----- ਇਹ ਕੀ--- ਇਹ ਤਾਂ ਉਹੀ ਨੋਟ ਹੈ ਜੋ ਪਾਟਿਆ ਹੋਇਆ ਸੀ ਤੇ ਮੇਰੀ ਬੇਟੀ ਪੂਜਾ ਨੇ ਇਸ ਨੂੰ ਜੋੜ ਕੇ ਆਪਣੀ ਬੁੱਗਣੀ ਵਿੱਚ ਪਾ ਲਿਆ ਸੀ ,ਤੇ ਇਹੋ ਈ ਸਾਰੇ ਪੈਸੇ , ਪੂਜਾ ਦੀ ਬੁਗਣੀ ਵਾਲੇ ਤੇ ਕੁਝ ਆਪਣੇ ਕੋਲੋਂ ਪਾ ਕੇ ਹਮੀਦੋ ਨੂੰ ਪੰਜ ਹਾਜਾਰ ਰਪਏ ਜੋੜ ਕੇ ਦਿੱਤੇ ਸਨ। ਇਸ ਉੱਤੇ ਨੰਬਰ ਵੀ ਉਹੀ ਹੈ,------ ਕਿਤੇ ਮੇਰੇ ਘਰ ਵਾਲੇ ਨੇ----- ਹਮੀਦੋ ਤੋਂ ਰਿ-ਸ਼--ਵ-ਤ ਤਾਂ------ਨਹੀਂ-- ਨਹੀਂ --ਇੰਜ ਨਹੀਂ ਹੋ ਸਕਦਾ ਮੇਰੇ ਸਰਦਾਰ ਜੀ, ਤਾਂ ਬੜੇ ਸੱਚੇ ਸੁੱਚੇ ਇਨਸਾਨ ਹਨ, ਭਲਾ ਇਹ ਕਿਉਂ ਏਵੇਂ ਕਰਨਗੇ , ਰੱਬ ਦੀ ਕ੍ਰਿਪਾ ਨਾਲ ਸੱਤਰ ਅੱਸੀ ਹਜਾਰ ਰੁਪਏ ਤਨਖਾਹ ਲੈਂਦੇ ਆ ਮੈਂ ਐਵੇਂ ਈਂ ਗਲਤ ਸੋਚੀ ਜਾਨੀ ਆਂ, ਮਾਲਕਿਨ ਦਾ ਸਿਰ ਚਕਰਾਅ ਗਿਆ ,ਪਰ ਆਖਿਰ ਸੱਚਾਈ ਕੀ ਹੈ, ਪਤਾ ਤਾਂ ਕਰਨਾ ਈ ਚਾਹੀਦਾ ਹੈ

ਮਾਲਕਿਨ ਨੇ ਹਮੀਦੋ ਨੂੰ ਆਵਾਜ ਮਾਰੀ, ਭੈਣ ਹਮੀਦਾਂ ਜਰਾ ਅੰਦਰ ਆਈਂ। ਆਈ ਸਰਦਾਰਨੀ ਜੀ ,ਹਮੀਦੋ ਨੇ ਅੱਗੋਂ ਜਵਾਬ ਦਿੱਤਾ ।

ਹਮੀਦੋ ਕੱਪੜੇ ਧੋਂਦੀ ਹੋਈ ਵਿੱਚੇ ਛੱਡ ਕੇ ਹੱਥ ਧੋ ਕੇ ਅੰਦਰ ਆ ਗਈ, ਹਾਂ ਜੀ ਦੱਸੋ ਸਰਦਾਰਨੀ ਜੀ,ਹਮੀਦੋ ਨੇ ਆਪਣੀ ਚੁੰਨੀ ਨਾਲ ਹੱਥ ਪੂੰਝਦੀ ਹੋਈ ਨੇ ਆਖਿਆ,

ਮੈਂ ਸੋਚਦੀ ਸੀ ਕਿਉਂ ਨਾ ਤੇਰੇ ਨਾਲ ਜਾਕੇ ਤੇਰੇ ਮੁੰਡੇ ਦਾ ਪਤਾ ਲੈ ਆਂਵਾਂ, ਵਿਚਾਰਾ ਬੜਾ ਬਿਮਾਰ ਰਿਹਾ ਏ, ਮੇਰਾ ਵੀ ਫਰਜ ਬਣਦਾ ਏ ਕਿਉਂਕਿ ਤੂੰ ਸਾਡਾ ਕਿੰਨਾ ਖਿਆਲ ਰੱਖਦੀਂ ਏਂ, ਨਾਲੇ ਮੈਂ ਆਪਣੇ ਹੱਥੀਂ ਕੁਝ ਫਲ ਵਗੈਰਾ ਉਹਨੂੰ ਦੇਵਾਂਗੀ।

ਨਹੀਂ ਨਹੀਂ ਸਰਦਾਰਨੀ ਜੀ ਹੁਣ ਬਿਲਕੁਲ ਠੀਕ ਠਾਕ ਹੈ ਮੇਰਾ ਬੇਟਾ, ਉਹਨੇ ਅੱਜ ਆਪਣੀ ਮਾਸੀ ਕੋ-ਕੋ--ਲ ਜਾਣਾ ਸੀ, ਸ਼ਾ--ਇ--ਦ-- ਚਲਾ ਗਿਆ-- ਹੋਣਾ ਏਂ। ਹਮੀਦੋ ਨੇ ਹਿਚ- ਕਚਾਉਂਦੀ ਹੋਈ ਨੇ ਕਿਹਾ, --ਵਾਹ--

ਇੱਕ ਮਾਂ ਹੀ ਹੈ ਜੋ ਆਪਣੇ ਬੱਚੇ ਲਈ ਬਹੁਤ ਕੁੱਝ ਕਰ ਸਕਦੀ ਏ, ਤੇ ਆਪਣੇ ਪੁੱਤ ਲਈ ਝੂਠ ਵੀ ਬੋਲਣਾ ਪਏ ਤਾਂ ਬੋਲ ਸਕਦੀ ਏ।

ਮਾਲਕਿਨ ਨੇ ਹਮੀਦੋ ਦੀਆਂ ਗੱਲਾਂ ਤੋਂ ਪਰਖ ਕਰ ਲਈ ਸੀ ਕਿ ਹਮੀਦੋ ਝੂਠ ਬੋਲ ਰਹੀ ਏ, ਨਹੀਂ ਸਰ-ਦਾਰ-ਨੀ ਜੀ, ਮੈਂ ਕਿਉਂ ਭਲਾ ਝੂਠ ਬੋਲਾਂਗੀ,ਹਮੀਦੋ ਦੇ ਪੈਰਾਂ ਹੇਠੋਂ ਜਮੀਨ ਖਿਸਕ ਗਈ ਸੀ , ਕਿਉਂਕਿ ਉਸਦਾ ਝੂਠ ਫੜਿਆ ਜਾ ਚੁੱਕਾ ਸੀ। ਹਮੀਦੋ ਨੇ ਹੇਠਾਂ ਨੀਂਵੀਂ ਪਾ ਲਈ।

ਮੈਨੂੰ ਸੱਚੋ ਸੱਚ ਦੱਸ--- ਆਖ਼ਰ ਸੱਚਾਈ ਕੀ ਆ? ਸਰਦਾਰਨੀ ਦੇ ਮੂੰਹੋਂ ਇੰਨਾ ਸੁਣਦਿਆਂ ਹੀ ਹਮੀਦੋ ਦੇ ਅੱਖੋਂ ਹੰਝੂ ਵਹਿ ਤੁਰੇ, ਰੋਂਦੀ ਹੋਈ ਨੇ ਕਿਹਾ ਹੋਣਾ ਕੀ ਸੀ ਸਰਦਾਰਨੀ ਜੀ, ਹਮੀਦੋ ਨੇ ਚੁੰਨੀ ਨਾਲ ਅੱਖਾਂ ਪੂੰਝਦਿਆਂ ਹੋਇਆਂ ਦੱਸਣਾ ਚਾਹਿਆ ਪਰ ਦੁਬਾਰਾ ਫਿਰ ਉੱਚੀ ਉੱਚੀ ਰੋਣ ਲੱਗ ਪਈ।

ਆ ਜਾ ਬਹਿ ਜਾ, ਮੈਨੂੰ ਸੱਚੋ ਸੱਚ ਦੱਸ ਕੀ ਹੋਇਆ, ਬਾਹੋਂ ਫੜ ਕੇ ਹਮੀਦੋ ਨੂੰ ਆਪਣੇ ਕੋਲ ਬਿਠਾਉਂਦਿਆ ਹੋਇਆਂ ਸਰਦਾਰਨੀ ਨੇ ਕਿਹਾ ।

ਹੋਣਾ ਕੀ ਸੀ ਸਰਦਾਰਨੀ ਜੀ, ਸਾਡੇ ਗੁਆਂਡੋ ਇੱਕ ਮੁੰਡਾ ਸਵੇਰੇ ਮੇਰੇ ਮੁੰਡੇ ਕੋਲ ਆਇਆ ਤੇ ਕਹਿਣ ਲੱਗਾ, ਮੇਰੇ ਮੋਬਾਇਲ ਦਾ ਚਾਰਜਰ ਖਰਾਬ ਹੋ ਗਿਆ, ਮੇਰਾ ਮੋਬਾਇਲ ਆਪਣੇ ਚਾਰਜਰ ਨਾਲ ਚਾਰਜ ਕਰ ਦੇ, ਬੱਸ ਫਿਰ ਕੀ ਸੀ ਮੇਰੇ ਮੁੰਡੇ ਨੇ ਉਹਦਾ ਮੋਬਾਇਲ ਫੜ ਕੇ ਆਪਣੇ ਘਰੇ ਚਾਰਜ ਲਾ ਦਿੱਤਾ, ਉਹਦੇ ਫੋਨ ਤੇ ਪਤਾ ਨਹੀਂ ਕੀਹਦਾ ਫੋਨ ਸੀ ਘੜੀ ਮੁੜੀ ਬਿੱਲਾਂ ਵੱਜੀ ਗਈਆਂ, ਤੇ ਹੋਣੀ ਸ਼ਾਮਤ ਨੂੰ ਮੈਂ ਈਂ ਆਪਣੇ ਮੁੰਡੇ ਨੂੰ ਕਿਹਾ ਜਾਹ ਪੁੱਤ ਮੋਬਾਇਲ ਉਹਨੂੰ ਫੜਾ ਆ, ਕਈ ਵਾਰੀ ਆਇਆ ਫੋਨ ਬਹੁਤ ਜਰੂਰੀ ਹੁੰਦਾ, ਮੇਰਾ ਮੁੰਡਾ ਉਹਨੂੰ ਮੋਬਾਇਲ ਫੜਾਉਣ ਲਈ ਚਲਾ ਗਿਆ ਜਿੱਥੇ ਕਿਤੇ ਉਹ ਪੰਜ ਛੇ ਜਣੇ ਰੱਬ ਜਾਣੇ ਕੀ ਕਰਦੇ ਸੀ , ਨਸ਼ਾ ਕਰਦੇ ਸੀ ਜਾਂ , ਮੈਨੂੰ ਨਹੀਂ ਪਤਾ, ਉਨ੍ਹੇ ਚਿਰ ਨੂੰ ਉੱਥੇ ਪੁਲਿਸ ਆ ਗਈ । ਮੇਰਾ ਬੇਟਾ ਵੀ ਉਹਨਾਂ ਦੇ ਕਾਬੂ ਆ ਗਿਆ, ਅਸੀਂ ਬਥੇਰਾ ਕਿਹਾ ਕਿ ਸਾਡਾ ਮੁੰਡਾ ਬਿਲਕੁਲ ਬੇਕਸੂਰ ਆ, ਕੋਈ ਨਸ਼ਾ ਨਹੀਂ ਕਰਦਾ, ਤੇ ਨਾ ਹੀਂ ਇਸ ਰਾਹ ਜਾਂਦਾ ਹੈ, ਇਹ ਤਾਂ ਸਿਰਫ ਮੋਬਾਇਲ ਫੜਾਉਣ ਗਿਆ ਸੀ, ਪਰ ਉਹਨਾਂ ਨੇ ਇੱਕ ਨਹੀਂ ਮੰਨੀ, ਫਿਰ ਅਸੀਂ ਸਰਪੰਚ ਕੋਲ ਗਏ ,ਅੱਗੋਂ ਸਰਪੰਚ ਕਹਿੰਦਾ ਪਤਾ ਕਰਦੇ ਆਂ ,ਫਿਰ ਸਾਨੂੰ ਪਤਾ ਲੱਗਾ ਕਿ ਮੁੰਡੇ ਨੂੰ ਪੁਲਿਸ ਨੇ ਨਹੀਂ ਛੱਡਣਾ,ਕਿਉਂਕਿ ਜਿਹੜੇ ਹੋਰ ਵੀ ਮੁੰਡੇ ਨਾਲ ਫੜੇ ਗਏ ਸਨ ਉਹਨਾਂ

ਕੋਲੋਂ ਨਸ਼ਾ ਬਰਾਮਦ ਹੋ ਗਿਆ ਸੀ। ਫਿਰ ਅਸੀਂ ਸਰਪੰਚ ਕੋਲ ਗਏ ਉਹਨਾਂ ਨੇ ਸਾਨੂੰ ਕਿਹਾ, ਤੁਸੀਂ ਦਸ ,ਪੰਦਰਾਂ ਹਜ਼ਾਰ ਰੁਪਏ ਦਾ ਇੰਤਜ਼ਾਰ ਕਰੋ। ਇਸ ਕਰਕੇ ਸਰਦਾਰਨੀ ਜੀ ਮੈਂ ਤੁਹਾਡੀ ਮਿੰਨਤ ਕੀਤੀ, ਤੇ ਤੁਸੀਂ ਮੇਰੀ ਪੰਜ ਹਾਜਾਰ ਦੀ ਮਦਦ ਕੀਤੀ। ਕੁਝ ਹੋਰਨਾਂ ਤੋਂ ਇਕੱਠੇ ਕੀਤੇ, ਤੇ ਤਾਂ ਜਾ ਕੇ ਮੁੰਡਾ ਲੈ ਕੇ ਘਰੇ ਆਏ।

ਹਮੀਦੋ ਬਹੁਤ ਮਾੜੀ ਗੱਲ ਹੋਈ ਤੈਨੂੰ ਨਜਾਇਜ਼ ਪੈਸੇ ਪੈ ਗਏ, ਸਰਦਾਰਨੀ ਨੇ ਅਫਸੋਸ ਜਿਤਾਉਂਦੇ ਹੋਏ ਕਿਹਾ। ਕੋਈ ਗੱਲ ਨਹੀਂ ਸਰਦਾਰਨੀ ਜੀ ਪੈਸੇ ਤਾਂ ਹੱਥਾਂ ਦੀ ਮੈਲ ਆ, ਹੋਰ ਕਮਾ ਲਵਾਂਗੇ। ਚੰਗਾ ਸਰਦਾਰਨੀ ਜੀ ਮੈਂ ਕੱਪੜੇ ਧੋ ਕੇ ਜਲਦੀ ਘਰੇ ਜਾਂਵਾਂ। ਇੰਨਾ ਕਹਿੰਦਿਆਂ ਹਮੀਦੋ ਬਾਥਰੂਮ ਵੱਲ ਚਲੀ ਗਈ। ਪਰ ਸਰਦਾਰਨੀ ਮਿੱਟੀ ਦਾ ਬੁੱਤ ਬਣੀ ਹੋਈ ਪਤਾ ਨਹੀਂ ਕਿਹੜੀਆਂ ਸੋਚਾਂ ਵਿੱਚ ਗੁੰਮ ਹੋ ਗਈ । ਉਸਨੂੰ ਇੰਜ ਮਹਿਸੂਸ ਹੋ ਰਿਹਾ ਸੀ, ਜਿਵੇਂ ਬਹੁਤ ਸਾਰਾ ਭਾਰ ਉਹਦੇ ਉੱਤੇ ਆ ਡਿੱਗਿਆ ਹੋਵੇ ਅਤੇ ਉਹ ਉਸ ਭਾਰ ਦੇ ਥੱਲੇ ਦੱਬ ਗਈ ਹੋਵੇ, ਸੋਚਾਂ ਵਿੱਚ ਇੰਨੀ ਗੁੰਮ ਹੋਈ ਨੂੰ ਪਤਾ ਈ ਨਹੀਂ ਲੱਗਾ ਕਿਹੜੇ ਵੇਲੇ ਹਮੀਦੋ ਕੱਪੜੇ ਧੋ ਕੇ ਚਲੀ ਗਈ, ਤੇ ਕਿਹੜੇ ਵੇਲੇ ਰਾਤ ਹੋ ਗਈ, ਇੱਕ ਦਮ ਬੈੱਲ ਵੱਜੀ ਤੇ ਛੇਤੀ ਨਾਲ ਉੱਠ ਕੇ ਗੇਟ ਖੋਲ੍ਹਿਆ, ਤੇ ਸਾਹਮਣੇ ਪਤੀ ਦੇਵ ਨੂੰ ਖੜੇ ਵੇਖ ਕੇ ਆਖਿਆ, ਆ ਗਏ ਤੁਸੀਂ, ਪਤੀ ਦੇਵ ਅੰਦਰ ਆਏ ਤੇ ਪਤਨੀ ਦੇ ਉਦਾਸ ਚਿਹਰੇ ਨੂੰ ਵੇਖ ਕੇ ਬੋਲੇ ਕੀ ਗੱਲ ਅੱਜ ਠੀਕ ਤਾਂ ਹੈਂ ? ਕਿਉਂ ,ਕੀ ਹੋਇਆ ਮੈਨੂੰ ? ਪਤਨੀ ਨੇ ਆਪਣਾ ਮੂਡ ਬਦਲਦਿਆਂ ਕਿਹਾ।

ਅੱਜ ਗੱਲ ਤਾਂ ਕੋਈ ਜਰੂਰ ਆ, ਪਤੀ ਨੇ ਵੱਖਰੇ ਅੰਦਾਜ਼ ਨਾਲ ਕਿਹਾ, ਪਹਿਲਾਂ ਇਹ ਦੱਸੋ ਉਸ ਮੁੰਡੇ ਕੋਲੋਂ ਕਿੰਨੇ ਪੈਸੇ ਲਏ ਸੀ ? ਪਤਨੀ ਨੇ ਪੁੱਛਿਆ।

ਕਿਸ ਮੁੰਡੇ ਕੋਲੋਂ ?

ਕਿਹੜੇ ਮੁੰਡੇ ਦੀ ਗੱਲ ਕਰਦੀਂ ਆਂ ? ਪਤੀ ਨੇ ਸਵਾਲ ਕੀਤਾ ।

ਉਹੀ ਮੁੰਡਾ ਜਿਹੜਾ ਨਸ਼ੇ ਵਾਲਿਆਂ ਦੇ ਨਾਲ ਫੜਿਆ ਗਿਆ ਸੀ, ਉਹ ਬਿਲਕੁਲ ਬੇਕਸੂਰ ਸੀ, ਉਹ ਤਾਂ ਸਿਰਫ ਮੋਬਾਇਲ ਫੜਾਉਣ ਈ ਗਿਆ ਫੜਿਆ ਗਿਆ ਵਿਚਾਰਾ, ਪਤਨੀ ਨੇ ਹਮਦਰਦੀ ਜਤਾਉਂਦੇ ਹੋਏ ਕਿਹਾ ।

ਪਰ ਇਹ ਤੈਨੂੰ ਕੀਹਨੇ ਦੱਸਿਆ, ਪਤੀ ਨੇ ਉਤਸੁਕਤਾ ਨਾਲ ਪੁੱਛਿਆ? ਤੁਹਾਨੂੰ ਪਤਾ ਉਹ ਮੁੰਡਾ ਕੌਣ ਸੀ ?

ਨਹੀਂ, ਪਤੀ ਨੇ ਜਵਾਬ ਦਿੱਤਾ,

ਉਹ ਮੁੰਡਾ ਹਮੀਦੋ ਦਾ ਸੀ ,ਜਿਹੜੀ ਵਿਚਾਰੀ ਸਾਰਾ ਦਿਨ ਮਿਹਨਤ ਕਰਦੀ ਆ, ਆਪਣੇ ਘਰੇ ਝਾੜੂ ਮਾਰਦੀ ਆ ਪੋਚੇ ਲਾਉਂਦੀ ਆ, ਆਪਣੇ ਮੈਲੇ ਹੋਏ ਕੱਪੜੇ ਧੋਂਦੀ ਆ, ਤੁਹਾਨੂੰ ਰਿਸ਼ਵਤ ਲੈਂਦਿਆਂ ਭੋਰਾ ਵੀ ਡਰ ਨਹੀ ਲੱਗਿਆ ? ਉਸ ਪ੍ਰਮਾਤਮਾ ਤੋਂ ਡਰੋਂ, ਜਿਹਨੂੰ ਇੱਕ ਦਿਨ ਜਾ ਕੇ ਮੂੰਹ ਵਖਾਉਣਾ ਏਂ, ਆਹ ਚੱਕੋ ਆਪਣੇ ਰਿਸ਼ਵਤ ਦੇ ਪੈਸੇ ਸਾਨੂੰ ਨਹੀਂ ਚਾਹੀਦੀ ਇਹੋ ਜਿਹੀ ਕਮਾਈ, ਸਰਕਾਰ ਤੁਹਾਨੂੰ ਸੱਤਰ- ਸੱਤਰ, ਅੱਸੀ- ਅੱਸੀ ਹਜਾਰ ਰੁਪਏ ਤਨਖਾਹ ਦਿੰਦੀ ਆ ਫਿਰ ਵੀ ਤੁਹਾਡਾ ਢਿੱਡ ਨਹੀਂ ਭਰਦਾ, ਉਹਨਾਂ ਨੂੰ ਜਾ ਕੇ ਵੇਖੋ, ਜਿਹੜੇ ਰੋਜ ਸੱਜਰੀ ਦਿਹਾੜੀ ਕਰਕੇ ਰਾਤ ਨੂੰ ਖਾਂਦੇ ਆ, ਫਿਰ ਵੀ ਰੱਬ ਦਾ ਸ਼ੁਕਰ ਕਰਦੇ ਨੇ, ਸਾਡੀ ਇੱਕੋ ਇੱਕ ਬੇਟੀ ਆ, ਸਾਡੇ ਵਾਸਤੇ ਤੁਹਾਡੀ ਸਿਰਫ ਮਿਹਨਤ ਦੀ ਤਨਖਾਹ ਹੀ ਕਾਫੀ ਆ, ਸਾਨੂੰ ਨਹੀਂ ਚਾਹੀਦੇ ਲੋਕਾਂ ਦੇ ਖ਼ੂਨ ਪਸੀਨੇ ਦੇ ਪੈਸੇ, ਤੁਹਾਡੇ ਪਾਪਾਂ ਵਿੱਚ ਮੈਂ ਸ਼ਰੀਕ ਨਹੀਂ ਹੋ ਸਕਦੀ, ਹੇ ਪ੍ਰਮਾਤਮਾ ਮਾਫ ਕਰ ਦਈਂ, ਇਹਨਾਂ ਨੂੰ ਸਮੱਤ ਬਖਸ਼ੀ,ਇਹ ਬਹੁਤ ਵੱਡਾ ਗੁਨਾਹ ਏਂ,, ਰੱਬ ਡਾਂਗ ਨਹੀਂ ਮਾਰਦਾ,ਮੱਤ ਪੁੱਠੀ ਪਾ ਦੇਂਦਾ ਏ, ਇਹ ਦੋ ਨੰਬਰ ਦਾ ਪੈਸਾ, ਆਉਂਦਾ ਬੜਾ ਚੰਗਾ ਲੱਗਦਾ ਏ , ਪਰ ਇਹਦਾ ਰਿਜਲਟ ਬਹੁਤ ਹੀ ਮਾੜਾ ਨਿਕਲਦਾ ਏ, ਅੱਜ ਪਤਨੀ ਦੀਆਂ ਅੱਖਾਂ ਚੋਂ ਹੰਝੂ ਵਹਿ ਤੁਰੇ, ਪਤਨੀ ਦੇ ਹੰਝੂ, ਤੇ ਬੇਟੀ ਦੀ ਉਦਾਸੀ ਵੇਖ ਕੇ, ਅੱਜ ਪਤੀ ਦੇਵ ਧੁਰ ਅੰਦਰੋਂ ਤੱਕ ਹਿੱਲ ਗਿਆ, ਉਸਨੂੰ ਅਹਿਸਾਸ ਹੋ ਗਿਆ ਕਿ, ਵਾਕਿਆ ਈ ਮੈਂ ਕੁਝ ਗਲਤ ਕਰ ਬੈਠਾ ਹਾਂ,

ਸੌਰੀ ਵੈਰੀ, ਸੌਰੀ , ਮੈਨੂੰ ਮਾਫ ਕਰ ਦੇ, ਮੈਂ ਤਾਂ ਤੁਹਾਡੇ ਲਈ ਹੀ ਇਹ ਸਭ ਕਰਦਾ ਸੀ,ਪਰ ਅੱਜ ਤੋਂ ਬਾਅਦ ਨਹੀਂ ਕਰਾਂਗਾ ,ਪਤੀ ਨੇ ਮੁਆਫ਼ੀ ਮੰਗਦੇ ਹੋਏ ਨੇ ਕਿਹਾ,

ਪਹਿਲਾਂ ਤੁਸੀਂ ਬੇਟੀ ਦੇ ਸਿਰ ਤੇ ਹੱਥ ਰੱਖ ਕੇ ਕਸਮ ਖਾਉ ਕਿ ਅੱਗੇ ਤੋਂ ਰਿਸ਼ਵਤ ਦਾ ਪੈਸਾ ਘਰੇ ਨਹੀਂ ਲਿਆਉਗੇ, ਪਤਨੀ ਨੇ ਬੇਟੀ ਨੂੰ ਅੱਗੇ ਕਰਦਿਆਂ ਕਿਹਾ, ਠੀਕ ਹੈ ਮੈਂ ਬੇਟੀ ਦੀ ਸਿਰ ਤੇ ਹੱਥ ਰੱਖ ਕੇ ਕਸਮ ਖਾਂਦਾ ਹਾਂ ਕਿ ਅੱਗੇ ਤੋਂ ਮੈਂ ਕਿਸੇ ਤੋਂ ਰਿਸ਼ਵਤ ਨਹੀਂ ਲਵਾਂਗਾ, ਪਰ ਮੈਨੂੰ ਸਮਝ ਨਹੀਂ ਲੱਗੀ, ਤੁਹਾਨੂੰ ਕਿਸ ਤਰ੍ਹਾਂ ਪਤਾ ਲੱਗਾ ਕਿ ਮੈਂ ਰਿਸ਼ਵਤ ਲਈ ਐ, ਪਤੀ ਨੇ ਪਤਨੀ ਨੂੰ ਸਵਾਲ ਕੀਤਾ,

ਇਹ ਤੁਸੀਂ ਆਪਣੀ ਬੇਟੀ ਤੋਂ ਪੁੱਛ ਲਉ, ਪਤਨੀ ਨੇ ਬੇਟੀ ਵੱਲ ਇਸ਼ਾਰਾ ਕਰਦੀ ਹੋਈ ਨੇ ਕਿਹਾ,

ਡੈਡੀ ਜੀ, ਜਿਹੜੀ ਆਂਟੀ ਆਪਣੇ ਘਰੇ ਕੰਮ ਕਰਨ ਆਉਂਦੀ ਆ ਨਾ ,ਉਹਨੂੰ ਪੈਸਿਆਂ ਦੀ ਜਰੂਰਤ ਸੀ, ਮੈਂ ਆਪਣੀ ਬੁੱਗਣੀ ਵਿੱਚੋਂ ਸਾਰੇ ਉਹਨਾਂ ਨੂੰ ਪੈਸੇ ਦੇ ਦਿੱਤੇ, ਬੇਟੀ ਨੇ ਕਿਹਾ, ਤੇ ਉਹੀ ਦੋ ਹਜਾਰ ਦਾ ਪਾਟਿਆ ਨੋਟ ਬੇਟੀ ਦੀ ਬੁੱਗਣੀ ਚੋਂ ਕੱਢ ਕੇ ਹਮੀਦੋ ਨੂੰ ਪੰਜ ਹਾਜਾਰ ਰੁਪਏ ਕੱਠੇ ਕਰਕੇ ਮੈਂ ਦਿੱਤੇ ਸੀ, ਜਿਹੜੇ ਤੁਹਾਡੀ ਜੇਬ ਚੋਂ ਹਮੀਦੋ ਨੇ ਕੱਢ ਕੇ ਕੱਪੜੇ ਧੋਣ ਲੱਗਿਆਂ ਆਹ ਮੈਨੂੰ ਦਿੱਤੇ ਨੇ। ਆਹ ਲਉ ਫੜੋ, ਅੱਜ ਫੜੀ ਗਈ ਨਾ ਚੋਰੀ, ਸਵੇਰੇ ਹਮੀਦੋ ਜਦੋਂ ਆਏਗੀ ਨਾ, ਉਦੋਂ ਆਪਣੇ ਹੱਥੀਂ ਇਹ ਸਾਰੇ ਪੈਸੇ ਉਹਨੂੰ ਦਿਉ ,ਠੀਕ ਆ ਨਾ, ਕਿਉਂ ਬੇਟੀ ਠੀਕ ਕਿਹਾ ਨਾ ਮੈਂ,ਪਤਨੀ ਨੇ ਹੱਸਦਿਆਂ ਕਿਹਾ,

ਚੰਗਾ ਜੀ , ਤੁਹਾਡਾ ਆਡਰ ਮੇਰੇ ਸਿਰ ਮੱਥੇ, ਅੱਜ ਤੁਸੀਂ ਮਾਂ ਤੇ ਬੇਟੀ ਨੇ ਮੇਰੀ ਚੰਗੀ ਕਲਾਸ ਲਾਈ ਆ-----

ਹਾ--ਹਾ-ਹਾ-ਹਾ।

******

# ਮੇਰਾ ਵੀਰ ਗਰੀਬੜਾ

ਰੱਖੜੀ ਤੋਂ ਅਗਲੇ ਦਿਨ ਸੰਨੀ ਨੇ ਆਪਣੀ ਮੰਮੀਂ ਸਰੋਜ ਤੋਂ, ਕੁਝ ਪੈਸੇ ਮੰਗੇ ਅਤੇ ਕਿਹਾ, ਮੰਮੀ ਜੀ ਮੈਨੂੰ ਪੰਜਾਹ ਰੁਪਏ ਦਿਉ ਮੈ ਕਾਪੀ ਤੇ ਪੈੱਨ ਲੈਣਾ ਏਂ। ਸਰੋਜ ਨੇ ਆਪਣੇ ਪਤੀ ਨੂੰ ਆਵਾਜ ਦੇਂਦੇਂ ਹੋਏ ਕਿਹਾ, ਮੈ ਕਿਹਾ ਜੀ ਸੁਣਦੇ ਹੋ, ਸੰਨੀ ਨੂੰ ਪੰਜਾਹ ਰੁਪਏ ਚਾਹੀਦੇ ਨੇ ਦੇ ਦਿਆਂ ? ਹਾਂ ਮੇਰੇ ਪਰਸ ਵਿੱਚੋਂ ਕੱਢ ਦਿਉ, ਪਤੀ ਨੇ ਬਾਥਰੂਮ ਦੇ ਅੰਦਰੋਂ ਹੀ ਆਵਾਜ ਦਿੰਦੇ ਹੋਏ ਨੇ ਕਿਹਾ। ਪਤਨੀ ਸਰੋਜ ਨੇ ਆਪਣੇ ਪਤੀ ਦਾ ਪਰਸ ਖੋਹ੍ਲਿਆ ਤੇ ਵਿੱਚ ਪੰਜ ਹਜਾਰ ਰੁਪਏ ਵੇਖ ਕੇ ਹੈਰਾਨ ਹੋ ਗਈ, ਕਿਉਂਕਿ ਉਸ ਵਿੱਚ ਖੁੱਲ੍ਹੇ ਪੰਜਾਹ ਰੁਪਏ ਵੀ ਨਹੀਂ ਸਨ, ਅਤੇ ਟੋਟਲ ਪੰਦਰਾਂ ਹਜ਼ਾਰ ਰੁਪਏ ਵਿੱਚੋਂ ਬਾਕੀ ਪੰਜ ਹਜਾਰ ਹੀ ਬਚੇ ਸਨ। ਹੱਕੀ-ਬੱਕੀ ਹੋਈ ਪਤਨੀ ਨੇ ਆਪਣੇ ਪਤੀ ਨੂੰ ਪੁੱਛਿਆ, ਮੈ ਕਿਹਾ ਜੀ, ਪਰਸੋਂ ਜਦੋਂ ਤੁਸੀਂ ਆਪਣੀ ਤਨਖਾਹ ਕਢਾ ਕੇ ਲਿਆਏ ਸੀ, ਉੱਦੋਂ ਤਾਂ ਤੁਹਾਡੇ ਪਰਸ ਵਿੱਚ ਪੰਦਰਾਂ ਹਜ਼ਾਰ ਰੁਪਏ ਤੋਂ ਵੱਧ ਪੈਸੇ ਸਨ, ਪਰ ਅੱਜ ਸਿਰਫ ਪੰਜ ਹਜਾਰ ਰੁਪਏ ਈ ਨੇ। ਬਾਕੀ ਦਸ ਹਜਾਰ ਰੁਪਏ ਕਿੱਧਰ ਗਏ। ਰੱਖੜੀਆਂ ਅਤੇ ਮਠਿਆਈ ਤੇ ਤਾਂ ਮਸਾਂ ਹਜਾਰ ਬਾਰਾਂ ਸੌ ਈ ਲੱਗੇ ਨੇ।

ਉਹ ---ਨਾ--- ਵਿੱਚੋਂ ਕੁੱਝ ਪੈਸੇ ਮੈ ਕਿਸੇ ਨੂੰ ਦਿੱਤੇ ਨੇ। ਮੇਰਾ ਦੋਸਤ ਸੀ ਉਹਨੂੰ ਜਰੂਰਤ ਸੀ। ਆਪਣੇ ਪਤੀ ਦੇ ਮੂੰਹੋਂ ਇੰਨਾ ਸੁਣਦਿਆਂ ਹੀਂ ਪਤਨੀ ਸਰੋਜ ਝੱਟ ਹੀ ਸਭ ਸਮਝ ਗਈ ਕਿ ਇਹ ਪੈਸੇ ਕਿੱਥੇ ਗਏ ਨੇ, ਸਰੋਜ ਨੂੰ ਆਪਣੇ ਪੇਕਿਆਂ ਦਾ ਉਸੇ ਵੇਲੇ ਹੀ ਖਿਆਲ ਆ ਗਿਆ, ਅਤੇ ਭਰਜਾਈ ਦੇ ਕਹੇ ਹੋਏ ਬੋਲ ਕੰਨਾਂ ਵਿੱਚ ਗੂੰਜਣ ਲੱਗ ਪਏ, ਜਿਹੜੀ ਕਿਸੇ ਅਨਜਾਣ ਵਿਅਕਤੀ ਦੇ ਗੁਣ ਗਾਉਂਦੀ ਹੋਈ ਇਹ ਆਖ ਰਹੀ ਸੀ।

ਨੀ ਭੈਣ ਜੀ ਭਲਾ ਹੋਵੇ ਉਸ ਵਿਚਾਰੇ ਫਰਿਸ਼ਤੇ ਦਾ ਜਿੰਨੇ ਸਾਡੀ ਔਖੀ ਵੇਲੇ ਬਾਂਹ ਫੜ੍ਹੀ, ਸਾਡੇ ਕੋਲ ਕੋਈ ਪੈਸਾ ਨਹੀਂ ਸੀ, ਜਿੱਥੇ ਜਿੱਥੇ ਵੀ ਦਿਹਾੜੀਆਂ ਕਰਕੇ ਆਇਆ, ਕਿਸੇ ਨੇ ਕੋਈ ਪੈਸਾ ਵੀ ਨਹੀਂ ਦਿੱਤਾ, ਉਧਰੋਂ ਤੁਹਾਡਾ ਫੋਨ ਆ ਗਿਆ ਤੁਸੀਂ ਕਿਹਾ ਕਿ ਰੱਖੜੀ ਲੈ ਕੇ ਐਤਕੀਂ ਅਸੀਂ ਨਹੀਂ ਆਉਣਾ, ਤੇਰਾ

ਭਰਾ ਕਹਿੰਦਾ ਮੈ ਜਿਆਦਾ ਗਰੀਬ ਆਂ ਸ਼ਾਇਦ ਤਾਂ ਕਰ ਕੇ ਭੈਣ ਨਾ ਆਊ ਹੋਵੇ। ਭੈਣ ਸਮਝਦੀ ਹੋਵੇਗੀ ਭਰਾ ਨੇ ਮੈਨੂੰ ਕੀ ਦੇਣਾ ਏਂ , ਉਸ ਦਿਨ ਭਰਾ ਤੇਰਾ ਤਾਂ ਜਿਆਦਾ ਈ ਮਨ ਮਾੜਾ ਕਰ ਬੈਠਾ, ਸਾਰਾ ਦਿਨ ਗੁੰਮ ਸੁੰਮ ਜਿਹਾ ਰਿਹਾ,

ਸ਼ਾਮ ਕੂੰ ਵੇਲੇ ਰੱਖੜੀ ਤੋਂ ਇੱਕ ਦਿਨ ਪਹਿਲਾਂ ਸਾਡੇ ਬੂਹੇ ਅੱਗੇ ਇੱਕ ਕਾਰ ਆ ਕੇ ਰੁੱਕੀ ਕਾਰ ਦੀ ਪਿਛੇ ਵਾਲੀ ਸੀਟ ਤੇ ਬੈਠਾ ਪਤਾ ਨਹੀਂ ਉਹ ਕੌਣ ਸੀ, ਜਿਸਨੇ ਮੂੰਹ ਢੱਕਿਆ ਇਆ ਸੀ ਸਾਡੇ ਬੂਹੇ ਵਿੱਚ ਆ ਕੇ ਆਵਾਜ ਮਾਰੀ, ਅਤੇ ਪੁੱਛਿਆ ਕਿ ਇਹ ਘਰ ਦੀਪੇ ਦਾ ਏ, ਅਸੀਂ ਆਖਿਆ ਹਾਂ ਜੀ, ਫਿਰ ਉਸਨੇ ਆਖਿਆ ਇਹ ਸਾਮਾਨ ਤੁਹਾਡਾ ਆਇਆ ਏ, ਲੈ ਲਉ, ਸ਼ਹਿਰੋਂ ਕਿਸੇ ਦੁਕਾਨ ਦਾਰ ਨੇ ਭੇਜਿਆ ਏ, ਸਾਡੇ ਮਨ੍ਹਾਂ ਕਰਨ ਤੇ ਵੀ ਧੱਕੇ ਨਾਲ ਛੱਡ ਗਿਆ, ਜਦੋਂ ਅਸੀਂ ਖੋਲ੍ਹ ਕੇ ਵੇਖਿਆ ਤਾਂ ਮੈਂ ਹੈਰਾਨ ਰਹਿ ਗਈ ਉਸ ਵਿੱਚ ਬੱਚਿਆਂ ਦੇ ਕੱਪੜੇ ਤੇ ਸਾਰਾ ਖਾਣ ਪੀਣ ਦਾ ਸਾਮਾਨ, ਮਠਿਆਈ ਦੇ ਡੱਬੇ, ਤਿੰਨ ਲੇਡੀਜ਼ ਬੜੇ ਮਹਿੰਗੇ ਸੂਟ, ਬਿਸਕੁਟ ਨਮਕੀਨ ਵਗੈਰਾ ਬੜਾ ਸਾਮਾਨ ਸੀ। ਸਾਡੇ ਲਈ ਤਾਂ ਉਹ ਰੱਬ ਬਣਕੇ ਆਇਆ ਏ।

ਲੈ ਭੈਣ ਉਹਨਾਂ ਸੂਟਾਂ ਵਿੱਚੋਂ ਦੋ ਸੂਟ ਤੁਸੀਂ ਲੈ ਜਾਉ ਆਪਣੇ ਭਰਾ ਵਲੋਂ ਰੱਖੜੀ ਦੇ ਸਮਝ ਕੇ। ਸਰੋਜ ਨੂੰ ਯਾਦ ਆਇਆ ਕਿ ਮੈ ਤਾਂ ਰੱਖੜੀ ਬੰਨਣ ਜਾਣ ਲਈ ਰਾਜੀ ਨਹੀਂ ਸਾਂ,ਪਰ ਪਤੀ ਨੇ ਕਿਹਾ ਕਿਉਂ ਨਹੀਂ ਜਾਣਾ ਰੱਖੜੀ ਬੰਨਣ, ਬੱਚੇ ਉਡੀਕਣ ਗੇ, ਤੇਰਾ ਵੀਰ ਉਡੀਕੂਗਾ, ਨਾਲੇ ਭੈਣ ਦੇ ਹੁੰਦਿਆਂ ਤੇਰੇ ਵੀਰ ਦੀਪੇ ਦੀ ਬਾਂਹ ਸੁੰਨੀ ਕਿਉਂ ਰਹੇ, ਰੱਖੜੀ ਬੰਨਣ ਤਾਂ ਜਰੂਰ ਜਾਵਾਂਗੇ ਬਈ।

ਭਰਜਾਈ ਵਲੋਂ ਰੱਖੜੀ ਤੇ ਦਿੱਤੇ ਹੋਏ ਉਹੀ ਸੂਟ ਸਰੋਜ ਨੇ ਦੁਬਾਰਾ ਖੋਲ੍ਹ ਕੇ ਵੇਖੇ ਤਾਂ ਸਮਝ ਗਈ ਕਿ ਇਹ ਸੂਟ ਉਸੇ ਹੀ ਦੁਕਾਨ ਦੇ ਹਨ ਜਿੱਥੋਂ ਅਸੀਂ ਕੱਪੜਾ ਲੈਂਦੇ ਹਾਂ, ਮੇਰੇ ਗਰੀਬੜੇ ਜਿਹੇ ਭਰਾ ਦੇ ਘਰੇ ਮੇਰਾ ਪਤੀ ਬਿਨਾਂ ਕਹੇ ਤੋਂ ਸਭ ਕੁਝ ਦੇ ਆਇਆ ਮੈਨੂੰ ਪਤਾ ਵੀ ਨਹੀਂ ਲੱਗਣ ਦਿੱਤਾ। ਸੋਚਾਂ ਵਿੱਚ ਡੁੱਬੀ ਹੋਈ ਸਰੋਜ ਦੇ ਅੱਖਾਂ ਵਿੱਚੋਂ ਵਹਿੰਦੇ ਹੋਏ ਹੰਝੂ ਸਰੋਜ ਦੀਆਂ ਗੱਲ੍ਹਾਂ ਧੋ ਰਹੇ ਸਨ।

ਸਰੋਜ ਦਾ ਪਤੀ ਬਾਥਰੂਮ ਵਿੱਚੋਂ ਨਹਾ ਕੇ ਬਾਹਰ ਆਇਆ ਅਤੇ ਕਹਿਣ ਲੱਗਾ ---ਮੇਮ ਸਾਹਿਬ-- ਓ ---ਮੇਮ ਸਾਹਿਬ ਕਿੱਥੇ ਖੋਏ ਬੈਠੇ ਓ, ਮੇਰੇ ਕੱਪੜੇ

ਸ਼ੱਪੜੇ ਕੱਢ ਦਿਉ, ਸਰੋਜ ਨੇ ਆਪਣੇ ਪਤੀ ਵੱਲ ਬੜੇ ਗਹੁ ਨਾਲ ਵੇਖਿਆ --ਅਤੇ--- ------ਕਿੰਨਾ---- ਚਿਰ ਵੇਖਦੀ ਹੀ ਰਹੀ,--- ਆਖ਼ਰ ਪਤੀ ਨੇ ਪੁੱਛਿਆ ਕੀ ਗੱਲ ਬਈ, ਕੋਈ ਗਲਤੀ ਹੋ ਗਈ, ਸਰੋਜ ਦਾ ਰੋਣਾ ਨਿਕਲ ਗਿਆ ਅਤੇ ਆਪਣੇ ਪਤੀ ਨੂੰ ਘੁੱਟ ਕੇ ਚਿੰਬੜ ਗਈ, ਕਹਿੰਦੀ ਮੈਨੂੰ ਸਭ ਪਤਾ ਲੱਗ ਗਿਆ ਏ ਤੁਸੀਂ ਮੇਰੇ ਗਰੀਬੜੇ ਜਿਹੇ ਭਰਾ ਦਾ ਪੜਦਾ ਢੱਕ ਲਿਆ ਏ, ਤੁਸੀਂ ਆਪ ਈ ਮੇਰੇ ਵਾਸਤੇ ਸੂਟ ਖਰੀਦੇ ਅਤੇ ਆਪ ਈ ਮੇਰੇ ਭਰਾ ਦੇ ਘਰੇ ਸਭ ਕੁਝ ਦੇ ਕੇ ਆਏ। ਨਾ ਤੁਸੀਂ ਉਹਨਾਂ ਨੂੰ ਪਤਾ ਲੱਗਣ ਦਿੱਤਾ ਤੇ ਨਾ ਹੀਂ ਮੈਨੂੰ ਤੁਸੀਂ ਦੱਸਿਆ। ਲੋਕ ਕਹਿੰਦੇ ਨੇ ਪਤੀ ਪ੍ਰਮੇਸ਼ਰ ਹੁੰਦਾ ਹੈ, ਸੱਚਮੁੱਚ ਅੱਜ ਮੈ ਅੱਖੀਂ ਵੇਖ ਲਿਆ । ਵਾਕਿਆ ਈ ਤੁਸੀਂ ਰੱਬ ਦਾ ਰੂਪ ਹੋ । ਮੈ ਅੱਜ ਰੱਬ ਅੱਗੇ ਸੱਚੇ ਦਿਲੋਂ ਇਹੋ ਹੀ ਅਰਦਾਸ ਕਰਦੀ ਆਂ। ਕਿ ਹੇ ਮੇਰੇ ਸੱਚੇ ਪਾਤਸ਼ਾਹ, ਮੇਰੇ ਵਰਗੀਆਂ ਗਰੀਬ ਪਰਿਵਾਰਾਂ ਦੀਆਂ ਗਰੀਬੜੀਆਂ ਧੀਆਂ ਨੂੰ, ਮੇਰੇ ਪਤੀ ਵਰਗੇ ਨੇਕ ਤੇ ਚੰਗੇ ਸੁਭਾਅ ਵਾਲੇ ਪਤੀ ਹੀ ਦੇਂਵੀ , ਤੇਰੇ ਘਰੇ ਕਿਸੇ ਚੀਜ ਦਾ ਘਾਟਾ ਨਹੀਂ,। ਹੇ ਪ੍ਰਮਾਤਮਾ ਮੈ ਤੇਰਾ ਲੱਖ ਲੱਖ ਸ਼ੁਕਰ ਕਰਦੀਂ ਆਂ ,ਰੱਬ ਰੂਪੀ ਪਤੀ ਦੇ ਨਾਲ ਮੇਰਾ ਰਿਸ਼ਤਾ ਜੋੜਿਆ। ਮੇਰੇ ਪਤੀ ਨੂੰ ਮੇਰੀ ਉਮਰ ਵੀ ਲੱਗ ਜਾਏ ਦਾਤਿਆ, ਮੇਰੀ ਉਮਰ ਵੀ ਲੱਗ ਜੇ, ਮੇਰੀ ਉਮਰ ਵੀ ਲੱਗ ਜੇ।

******

# ਅੱਗ-ਦੀਆਂ ਲਪਟਾਂ

ਕਿਸੇ ਕੰਮ ਲਈ ਸੋਨੂੰ ਅੱਜ ਸ਼ਹਿਰ ਜਾਣ ਲਈ ਤਿਆਰ ਸੀ, ਘਰੋਂ ਅਜੇ ਤੁਰਨ ਈ ਲੱਗਾ ਸੀ ਕਿ ਉਸਦਾ ਦੋਸਤ ਬੰਟੀ ਅੱਗੋਂ ਆ ਗਿਆ, ਉਸਨੇ ਸਟਾਰਟ ਹੋਇਆ ਮੋਟਰਸਾਈਕਲ ਅੱਗੋਂ ਰੋਕ ਲਿਆ ਤੇ ਕਿਹਾ ਯਾਰ ਮੇਰਾ ਤੈਨੂੰ ਕਹਿਣ ਨੂੰ ਹੁਣ ਜੀਅ ਨਹੀਂ ਕਰਦਾ ਤੈਨੂੰ ਕਿੰਨੀ ਵਾਰੀ ਕਿਹਾ ਹੈ ਕਿ ਮੋਟਰ ਸਾਈਕਲ ਹੌਲੀ ਚਲਾਇਆ ਕਰ ਤੇ ਹੈਲਮੈਟ ਤੋਂ ਬਿਨਾ ਨਾ ਜਾਇਆ ਕਰ, ਪਰ ਤੇਰੇ ਕੰਨ ਤੇ ਜੂੰਅ ਨਹੀਂ ਸਰਕੀ, ਫਿਰ ਵੀ ਤੂੰ ਉਵੇਂ ਈ ਤੁਰ ਪਿਆ ਏਂ ? ਸੌਰੀ ਯਾਰ ਬੰਟੀ ਚੰਗਾ ਕੀਤਾ ਈ ਚੇਤਾ ਕਰਾਤਾ ਈ, ਨਹੀਂ ਤੇ ਪੱਕਾ ਅੱਜ ਚਲਾਣ ਕੱਟਿਆ ਜਾਣਾ ਸੀ, ਸੋਨੂੰ ਨੇ ਬੰਟੀ ਦਾ ਧੰਨਵਾਦ ਕਰਦੇ ਹੋਏ ਨੇ ਕਿਹਾ, ਮੇਰੇ ਯਾਰਾ ਚਲਾਣ ਦਾ ਕੀ ਏ, ਇਹ ਤਾਂ ਭੁਗਤ ਕੇ ਵੀ ਖਲਾਸੀ ਹੋ ਜਾਂਦੀ ਏ, ਪਰ ਜਿੰਦਗੀ ਦਾ ਜੇ ਸਦਾ ਲਈ ਚਲਾਣ ਕੱਟਿਆ ਜਾਵੇ ਤਾਂ, ਫਿਰ ਇਹ ਜਿੰਦਗੀ ਕਦੇ ਵਾਪਿਸ ਨਹੀਂ ਆਉਂਦੀ, ਬੰਟੀ ਨੇ ਸਮਝਾਉਂਦੇ ਹੋਏ ਨੇ ਕਿਹਾ। ਵੈਰੀ ਵੈਰੀ ਸੌਰੀ ਯਾਰ ਬੰਟੀ, ਤੂੰ ਮੇਰਾ ਜਿਗਰੀ ਦੋਸਤ ਈ ਨਹੀਂ, ਮੇਰਾ ਭਰਾ ਵੀ ਏਂ, ਚੰਗਾ ਮੈਂ ਚੱਲਦਾ ਹਾਂ ਵੈਸੇ ਵੀ ਦੋ ਵਜੇ ਬਾਜਾਰ ਬੰਦ ਹੋ ਜਾਣਾ ਏਂ,

ਇੰਨੀ ਕਹਿ ਕੇ ਸੋਨੂੰ ਨੇ ਮੋਟਰ ਸਾਈਕਲ ਨੂੰ ਕਿੱਕ ਮਾਰ ਲਈ, ਸੋਨੂੰ ਪੂਰੀ ਸਪੀਡ ਨਾਲ ਰੋਡ ਤੇ ਜਾ ਰਿਹਾ ਸੀ, ਜਦੋਂ ਸੜਕ ਤੇ ਲੰਮੀ ਨਜਰ ਮਾਰੀ ਤਾਂ ਹਾਉਕਾ ਨਿਕਲ ਗਿਆ, ਕਿਉਂਕਿ ਸੜਕ ਦੇ ਉੱਤੋਂ ਦੀ ਲੰਘ ਰਹੀਆਂ ਬਹੁਤ ਜਿਆਦਾ ਧੂੰਏਂ ਦੀਆਂ ਲੰਮੀਆਂ ਲਪਟਾਂ ਵੇਖ ਕੇ ਇੱਕ ਦਮ ਸੋਨੂੰ ਹੱਕਾਬੱਕਾ ਹੋ ਗਿਆ,ਅਤੇ ਕੋਲ ਜਾਕੇ ਰੁੱਕ ਗਿਆ। ਉਹੋ ਇਹ ਕੀ, ਅੱਗੇ ਤਾਂ ਕੁਝ ਵੀ ਨਹੀਂ ਦਿਸ ਰਿਹਾ, ਸੋਨੂੰ ਨੇ ਅਗਾਂਹ ਤੱਕ ਵੇਖਣ ਦੀ ਕੋਸ਼ਿਸ਼ ਕੀਤੀ, ਪਰ ਕੁੱਝ ਨਾ ਦਿੱਸਿਆ। ਉਂਝ ਸੜਕ ਦੇ ਨਾਲ ਨਾਲ ਸਾਰੇ ਦਰੱਖਤ ਝੁਲਸੇ ਪਏ ਸਨ , ਕਈਆਂ ਦੇ ਤਣਿਆਂ ਚੋਂ ਧੂੰਆਂ ਅਜੇ ਵੀ ਨਿੱਕਲ ਰਿਹਾ ਸੀ,

ਸੋਨੂੰ ਕਿੰਨੀ ਦੇਰ ਤੱਕ ਖੜ੍ਹਾ ਰਿਹਾ, ਅਤੇ ਪਿੱਛੋਂ ਆਏ ਰਾਹਗੀਰਾਂ ਦੀਆਂ ਗੱਲਾਂ ਸੁਣਦਾ ਰਿਹਾ , ਕਈ ਕਹਿ ਰਹੇ ਸਨ, ਇਹ ਜਮੀਨ ਤਾਂ ਯਾਰ ਉਹਦੀ

ਆ, ਜਿਹੜਾ ਆਪਣੇ ਆਪ ਨੂੰ ਬੜਾ ਵਾਤਾਵਰਣ ਪ੍ਰੇਮੀ ਅਖਵਾਉਂਦਾ ਹੈ, ਆਹੋ ਯਾਰ ਯੂ ਟਿਊਬ ਤੇ ਤਾਂ ਬੜਾ ਭਾਸ਼ਣ ਦੇਂਦਾ ਆ ਬਈ ----ਰੁੱਖ ਲਗਾਉ--- - ਵਾਤਾਵਰਣ ਬਚਾਉ----, ਇੱਥੇ ਕਿਤੇ ਦਿਸੇ ਤਾਂ ਉਹਨੂੰ ਪੁੱਛੀਏ ਤਾਂ ਸਹੀ, ਬਈ ਤੂੰ ਕਿਹੜਾ ਵਾਤਾਵਰਣ ਬਚਾ ਰਿਹਾਂ ? ਦੂਜੇ ਨੇ ਜਵਾਬ ਦਿੱਤਾ,

ਵਾਤਾਵਰਣ ਬਚਾ ਰਿਹਾਂ ਕੇ ਜਿਹੜੀ ਥੋੜ੍ਹੀ ਬਹੁਤ ਆਕਸੀਜਨ ਬਚੀ ਆ ਉਹ ਵੀ ਨਸ਼ਟ ਕਰ ਰਿਹਾਂ ਏਂ ? ਸਾਰੇ ਰੁੱਖਾਂ ਦਾ ਸੱਤਿਆ ਨਾਸ ਕਰਤਾ , ਇਹ ਤਾਂ ਸਿਰਫ ਦਿਖਾਵੇ ਦੇ ਈ ਪ੍ਰੇਮੀ ਆਂ, ਕਹਿਣਾ ਕੁੱਛ ਤੇ ਕਰਨਾ ਕੁੱਛ , ਸੋਨੂੰ ਨੇ ਵੀ ਹੁੰਗਾਰਾ ਦਿੰਦਿਆਂ ਕਿਹਾ। ਅਜੇ ਆਪਸ ਵਿੱਚ ਗੱਲਾਂ ਕਰ ਈ ਰਹੇ ਸਨ ਕਿ ਅਚਾਨਕ ਪਿੱਛੋਂ ਤੇਜ ਰਫਤਾਰ ਆ ਰਹੀ ਗੱਡੀ ਧੂੰਏਂ ਨੂੰ ਚੀਰਦੀ ਹੋਈ ਵਿੱਚੋਂ ਦੀ ਅੱਗੇ ਲੰਘਣ ਈ ਲੱਗੀ ਸੀ, ਕਿ ਬੜੀ ਜੋਰ ਨਾਲ ਹਾਦਸਾ ਵਾਪਰ ਗਿਆ, ਛੇਤੀ ਨਾਲ ਸੋਨੂੰ ਨੇ ਮੋਟਰਸਾਈਕਲ ਸਟੈਂਡ ਤੇ ਲਾ ਕੇ ਭੱਜ ਕੇ ਵੇਖਿਆ ਕਿ ਅੱਗੋਂ ਆ ਰਹੀ ਕਿਸੇ ਗੱਡੀ ਦਾ ਐਕਸੀਡੈਂਟ ਹੋ ਗਿਆ ਹੈ,

ਗੱਡੀ ਬੁਰੀ ਤਰ੍ਹਾਂ ਨਸ਼ਟ ਹੋ ਗਈ ਸੀ, ਇੰਨੇ ਧੂੰਏਂ ਵਿੱਚੋਂ ਕਿਸੇ ਨੂੰ ਕੁੱਝ ਸੁੱਝ ਨਹੀਂ ਰਿਹਾ ਸੀ, ਆਖ਼ਰ ਸੋਨੂੰ ਨੇ ਹਿੰਮਤ ਕਰਕੇ ਸੜਕ ਦੇ ਨਾਲ ਨਾਲ ਦੌੜ ਲਾਈ ਅਤੇ ਅੱਗੇ ਜਾ ਕੇ ਉੱਧਰੋਂ ਆ ਰਹੀ ਟਰੈਫਿਕ ਨੂੰ ਰੋਕਿਆ ਅਤੇ ਨਾਲੇ ਦੱਸਿਆ ਕਿ ਤੁਸੀਂ ਵੀ ਮੇਰੇ ਨਾਲ ਜਲਦੀ ਆਉ ਦੋਵਾਂ ਗੱਡੀਆਂ ਦੇ ਲੋਕਾਂ ਨੂੰ ਬਾਹਰ ਕੱਢੀਏ ਅਤੇ ਜਖਮੀਆਂ ਨੂੰ ਹਸਪਤਾਲ ਪਹੁੰਚਾਈਏ, ਕੁੱਝ ਲੋਕ ਜਖਮਾਂ ਦੀ ਤਾਬ ਨਾ ਝੱਲਦੇ ਹੋਏ ਹੱਥਾਂ ਦੇ ਵਿੱਚੋਂ ਹੀ ਦਮ ਤੋੜ ਰਹੇ ਸਨ,

ਵੇਖਦੇ ਹੀ ਵੇਖਦੇ ਕੁੱਝ ਜਿੰਦਗੀਆਂ ਰੱਬ ਨੂੰ ਪਿਆਰੀਆਂ ਹੋ ਗਈਆਂ ਸਨ, ਅੱਜ ਸੋਨੂੰ ਦੇ ਅੱਖਾਂ ਦੇ ਸਾਹਮਣੇ ਤੜਫ ਤੜਫ ਕੇ ਲੋਕ ਮਰ ਰਹੇ ਸਨ, ਇਹ ਦ੍ਰਿਸ਼ ਵੇਖ ਕੇ ਸੋਨੂੰ ਧੁਰ ਅੰਦਰੋਂ ਤੱਕ ਝੰਜੋੜਿਆ ਗਿਆ, ਆਪਣੀਆਂ ਅੱਖਾਂ ਚੋਂ ਵਗਦੇ ਹੋਏ ਹੰਝੂਆਂ ਨੂੰ ਪੂੰਝਦਾ ਹੋਇਆ ਵਾਪਿਸ ਘਰ ਵੱਲ ਨੂੰ ਮੁੜ ਪਿਆ, ਕੰਨਾਂ ਵਿੱਚ ਵਾਰ ਵਾਰ ਰੋਣ ਕੁਰਲਾਉਣ ਦੀਆਂ ਅਵਾਜ਼ਾਂ ਗੂੰਜ ਰਹੀਆਂ ਸਨ।

******

# ਬਿਰਧ ਆਸ਼ਰਮ ਦੀ ਪਰਚੀ

ਸਵੇਰ ਦੇ ਅੱਠ ਵੱਜ ਚੁੱਕੇ ਸਨ ਪਰਮਜੀਤ ਕੌਰ ਆਪਣੇ ਧਿਆਨੇ ਕਾਹਲੀ ਕਾਹਲੀ ਆਪਣੇ ਬੱਚਿਆਂ ਨੂੰ ਤਿਆਰ ਕਰ ਰਹੀ ਸੀ। ਟਾਈਮ ਪੀਸ ਵੱਲ ਵੇਖਦਿਆਂ ਹੀ ਮੂੰਹੋਂ ਨਿਕਲਿਆ, ਓ-- ਅੱਜ ਤਾਂ ਬੱਚੇ ਕਾਫੀ ਲੇਟ ਹੋ ਗਏ, ਪਤਾ ਨਹੀਂ ਭਾਂਵੇਂ ਬੱਸ ਵੀ ਨਿਕਲ ਗਈ ਹੋਵੇ, ਪਰ ਬੱਸ ਵਾਲਾ ਤਾਂ ਹਾਰਨ ਮਾਰ ਕੇ ਬੱਚਿਆਂ ਨੂੰ ਚੜ੍ਹਾ ਕੇ ਲੈ ਕੇ ਜਾਂਦਾ ਸੀ ਪਰ ਅੱਜ ਤਾਂ ਲਗਦਾ ਆਇਆ ਨਹੀਂ ਹੋਣਾ। ਅਜੇ ਪਰਮਜੀਤ ਸੋਚ ਹੀ ਰਹੀ ਸੀ ਕਿ ਫੋਨ ਦੀ ਘੰਟੀ ਵੱਜੀ, ਪਰਮਜੀਤ ਨੇ ਛੇਤੀ ਨਾਲ ਫੋਨ ਕੰਨ ਨੂੰ ਲਾਇਆ ਅਤੇ ਹੈਲੋ ਕਿਹਾ, ਅੱਗੋਂ ਆਵਾਜ ਆਈ, ਬੀਬੀ ਜੀ ਅੱਜ ਸਕੂਲ ਵਾਲੀ ਗੱਡੀ ਨਹੀਂ ਆਉਣੀ, ਆਪਣੇ ਬੱਚਿਆਂ ਨੂੰ ਆਪ ਹੀ ਸਕੂਲੇ ਛੱਡ ਕੇ ਜਾਓ। ਅੱਗੋਂ ਪਰਮਜੀਤ ਨੇ ਪੁਛਿਆ ਕਿਉਂ ਅੱਜ ਗੱਡੀ ਕਿਉਂ ਨਹੀਂ ਆਉਣੀ ? ਗੱਡੀ ਖਾਰਾਬ ਹੈ ਅੱਗੋਂ ਆਵਾਜ ਆਈ। ਆਖਣ ਲੱਗੀ ਹੁਣ ਮੈ ਕੀ ਕਰਾਂ, ਉਨੀ ਦੇਰ ਨੂੰ ਪਰਮਜੀਤ ਦਾ ਸਹੁਰਾ ਉਜਾਗਰ ਸਿੰਉਂ ਬਾਹਰੋਂ ਘਰੇ ਆ ਗਿਆ। ਪਰਮਜੀਤ ਨੇ ਕਿਹਾ ਡੈਡੀ ਜੀ ਬੱਚਿਆਂ ਨੂੰ ਸਕੂਲ ਛੱਡ ਆਉਗੇ ? ਸਕੂਲ ਤੋਂ ਫੋਨ ਆ ਗਿਆ ਕਹਿੰਦੇ ਅੱਜ ਗੱਡੀ ਨਹੀਂ ਆਉਣੀ, ਜਾਉ ਡੈਡੀ ਜੀ ਬੱਚੇ ਅੱਗੇ ਈ ਬੜੇ ਲੇਟ ਨੇ,

ਉਜਾਗਰ ਸਿੰਹੁ ਨੇ ਕਿਹਾ ਕੋਈ ਗੱਲ ਨਹੀਂ ਬੇਟਾ ਮੈ ਹੁਣੇ ਬੱਚਿਆਂ ਨੂੰ ਸਕੂਲੇ ਛੱਡ ਆਉਨਾ ਤੂੰ ਫਿਕਰ ਨਾ ਕਰ ,ਨਾਲੇ ਮੈ ਅਜੇ ਕੱਲ੍ਹ ਹੀ ਆਪਣੇ ਸਾਈਕਲ ਨੂੰ ਤੇਲ ਤੂਲ ਲਾਇਆ ਆ ਨਾਲੇ ਚੈੱਕ ਕਰ ਆਉਨਾ ਨਾਲੇ ਛੱਡ ਆਉਨਾ। ਉਜਾਗਰ ਸਿੰਘ ਨੇ ਆਪਣੇ ਪੋਤੇ ਅਤੇ ਪੋਤੀ ਨੂੰ ਸਾਈਕਲ ਤੇ ਬਿਠਾ ਲਿਆ ਅਤੇ ਸਕੂਲੇ ਛੱਡਣ ਜਾਣ ਲਈ ਤੁਰ ਪਿਆ । ਅਜੇ ਥੋੜੀ ਦੂਰ ਹੀ ਗਿਆ ਸੀ ਕਿ ਸਾਈਕਲ ਦੀ ਚੈਨ ਉਤਰ ਗਈ । ਜਾਗਰ ਸਿੰਉਂ ਨੇ ਸਾਈਕਲ ਰੋਕੀ ਅਤੇ ਚੈਨ ਚੜਾਉਣ ਲੱਗਾ। ਪਰ ਚੈਨ ਪਿਛਲੇ ਫਰਾਈਵੀਲ ਦੇ ਵਿੱਚ ਅਜਿਹੀ ਫਸੀ ਕਿ ਸਾਈਕਲ ਜਾਮ ਹੋ ਗਿਆ। ਜਾਗਰ ਸਿੰਹੋ ਨੇ ਸਾਈਕਲ ਉਥੇ ਹੀ ਛੱਡ ਦਿੱਤਾ ਅਤੇ ਸਾਹਮਣੇ ਘਰ ਵਾਲੇ ਨੂੰ ਆਵਾਜ ਮਾਰ ਕੇ ਧਿਆਨ ਰੱਖਣ ਲਈ ਕਹਿ ਦਿੱਤਾ ਅਤੇ ਦੋਵੇਂ ਜਵਾਕਾਂ ਨੂੰ ਆਪਣੇ ਮੋਢਿਆਂ ਤੇ ਬਿਠਾ ਕੇ ਤੁਰ

ਪਿਆ। ਰਸਤੇ ਵਿੱਚ ਜਾਦਿਆਂ ਜਾਗਰ ਸਿੰਹੋ ਨੇ ਆਪਣੇ ਪੋਤੇ ਨੂੰ ਕਿਹਾ। ਪੁੱਤ ਸੰਨੀ ਜਦੋਂ ਤੇਰਾ ਡੈਡੀ ਤੇਰੇ ਜਿੱਡਾ ਹੁੰਦਾ ਸੀ ਨਾ, ਮੈ ਉਹਨੂੰ ਵੀ ਐਦਾਂ ਈਂ ਮੋਢਿਆਂ ਤੇ ਬਿਠਾ ਕੇ ਮੇਲੇ ਲੈ ਕੇ ਜਾਇਆ ਕਰਦਾ ਸੀ। ਉਦੋਂ ਤਾਂ ਸਾਈਕਲ ਵੀ ਨਹੀਂ ਹੋਇਆ ਕਰਦੇ ਸੀ। ਅੱਗੋਂ ਪੋਤੇ ਸੰਨੀ ਨੇ ਤੋਤਲੀ ਜਬਾਨ ਚ ਆਖਿਆ, ਦਾਦੂ ਜੀ ਮੈ ਵੀ ਸੈਂਤਲ ਲੈਨਾਂ ਏਂ। ਹਾਂ ਪੁੱਤ , ਮੈ ਸੋਹਣਾ ਸਾਈਕਲ ਲੈਕੇ ਦਊਂਗਾ ਆਪਣੇ ਸ਼ੇਰ ਪੁੱਤ ਨੂੰ ਦਾਦਾ ਜੀ ਨੇ ਕਿਹਾ। ਦਾਦੂ ਦਾਦੂ ਸਤੂਲ ਤਾਂ ਪਿੱਛੇ ਲਹਿ ਦਿਆ ਨਿੱਕੀ ਪੋਤੀ ਨੇ ਇੱਕ ਦਮ ਸਿਰ ਤੇ ਹੱਥ ਮਾਰਦਿਆਂ ਆਖਿਆ। ਉਜਾਗਰ ਸਿੰਘ ਇੱਕ ਦਮ ਖਲੋ ਗਿਆ,ਉਹੋ ਥੋਡੀ ਭੈਣ ਨੂੰ, ਗੱਲਾਂ ਗੱਲਾਂ ਵਿੱਚ ਪਤਾ ਈ ਨਹੀਂ ਲੱਗਾ। ਉਜਾਗਰ ਸਿੰਘ ਨੇ ਅਨਜਾਣ ਜਿਹਾ ਬਣ ਕੇ ਕਿਹਾ। ਚਲੋ-ਚਲੋ ਗੱਡੀ ਬੈਕ ਤਲੋ ਦਾਦਾ ਜੀ ,ਪੋਤੀ ਨੇ ਦਾਦਾ ਜੀ ਦਾ ਸਿਰ ਪਿਛਾਂਹ ਨੂੰ ਘੁੰਮਾ ਕੇ ਕਿਹਾ। ਏ ਆਹ ਲੈ ਗੱਡੀ ਹੋ ਗਈ ਬੈ--ਕ --ਤੇ ਹੁਣ ਗਿਅਰ ਵੀ ਲਾਅ ਨਾ- ਦਾਦਾ ਜੀ ਨੇ ਪੋਤੀ ਦਾ ਹੱਥ ਆਪਣੇ ਕੰਨ ਤੇ ਲਾ ਕੇ ਕਿਹਾ, ਮਰੋੜ ਹੁਣ ਇਹਨੂੰ ਤਾਂ ਹੀ ਤਾਂ ਗੱਡੀ ਤੁਰੂਗੀ। ਏ -ਏ ਆਹ ਦੇਅਰ ਲਾ ਤਾ--ਪੋਤੀ ਨੇ ਕਿਹਾ।

ਦਾਦਾ ਜੀ ਦਾਦਾ ਜੀ ਜਲਦੀ ਜਲਦੀ ਤੁਲੋ ਵੀ ਅੱਦੇ ਬਦਾ ਲੇਤ ਹੋ ਦਏਂ ਆਂ ਸੰਨੀ ਨੇ ਸਕੂਲ ਵੱਲ ਵੇਖ ਕੇ ਆਖਿਆ।

ਦਾਦਾ ਜੀ ਨੇ ਦੋਵਾਂ ਬੱਚਿਆਂ ਨੂੰ ਸਕੂਲ ਦੇ ਗੇਟ ਅੱਗੇ ਮੋਢਿਆਂ ਤੋਂ ਲਾਹਿਆ ਅਤੇ ਸਕੂਲ ਦੇ ਅੰਦਰ ਭੇਜ ਦਿੱਤਾ। ਉਜਾਗਰ ਸਿੰਘ ਪਤਾ ਨਹੀਂ ਕਿਹੜੀਆਂ ਸੋਚਾਂ ਵਿੱਚ ਡੁੱਬ ਗਿਆ ਆਪਣੇ ਮੂੰਹ ਧਿਆਨੇ ਸੜਕ ਨੂੰ ਪਾਰ ਕਰਨ ਲੱਗਾ ਕਿ ਇੱਕ ਦਮ ਅਚਾਨਕ ਉਸ ਦੇ ਵਿੱਚ ਮੋਟਰਸਾਈਕਲ ਆਣ ਵੱਜਾ ਉਜਾਗਰ ਸਿੰਘ ਉੱਡ ਕੇ ਸੜਕ ਤੋਂ ਥੱਲੇ ਜਾ ਡਿੱਗਾ ਉਂਝ ਰੱਬ ਦਾ ਸ਼ੁਕਰ ਕਿ ਜਾਨੋ ਬਚ ਗਿਆ ਪਰ ਉਸ ਦਾ ਚੂਲਾ ਟੁੱਟ ਗਿਆ, ਉਜਾਗਰ ਸਿੰਘ ਦੇ ਬੇਟੇ ਨੂੰ ਕਿਸੇ ਨੇ ਖਬਰ ਕੀਤੀ ਅਤੇ ਉਜਾਗਰ ਸਿੰਘ ਨੂੰ ਹਸਪਤਾਲ ਦਾਖਲ ਕਰਵਾ ਦਿੱਤਾ ਗਿਆ।

ਦਿਨ ਬੀਤਦੇ ਗਏ ਸਮਾਂ ਲੰਘਦਾ ਗਿਆ, ਉਜਾਗਰ ਸਿੰਘ ਅੱਗੇ ਨਾਲੋਂ ਕਾਫੀ ਕਮਜੋਰ ਹੋ ਚੁੱਕਾ ਸੀ,ਮੰਜੇ ਤੇ ਪਏ ਨੂੰ ਕਾਫੀ ਚਿਰ ਹੋ ਗਿਆ ਸੀ, ਹੁਣ ਉਸ ਦੀ ਸੇਵਾ ਅੱਗੇ ਤਰ੍ਹਾਂ ਨਹੀਂ ਹੁੰਦੀ ਸੀ, ਕੋਈ ਉਸਦੇ ਕੋਲ ਆ ਕੇ ਵੀ ਨਹੀਂ

ਬੈਠਦਾ ਸੀ, ਨੂੰਹ ਹਰ ਦਮ ਖਿੱਝੀ ਰਹਿੰਦੀ ਸੀ,ਪੁੱਤਰ ਨੂੰ ਆਪਣੇ ਕੰਮਾਂ ਤੋਂ ਈਂ ਵਿਹਲ ਨਹੀਂ ਮਿਲਦੀ ਸੀ।

ਅੱਜ ਸਵੇਰੇ ਉੱਠਦਿਆਂ ਈਂ ਦੋਹਾਂ ਜੀਆਂ ਦੀ ਨੂੰਹ ਤੇ ਪੁੱਤਰ ਦੇ ਲੜਦਿਆਂ ਦੀ ਆਵਾਜ ਉਜਾਗਰ ਸਿੰਘ ਦੇ ਜਦੋਂ ਕੰਨੀ ਪਈ ਤਾਂ ਉਜਾਗਰ ਸਿੰਘ ਦੇ ਪੈਰਾਂ ਹੇਠੋਂ ਜਮੀਨ ਨਿਕਲ ਗਈ, ਉਸਨੂੰ ਇੰਜ ਮਹਿਸੂਸ ਹੋਇਆ ਜਿਵੇਂ ਕੋਈ ਉਸਦਾ ਗਲਾ ਘੁੱਟ ਰਿਹਾ ਹੋਵੇ ਅਤੇ ਉਹ ਤੜਫ ਰਿਹਾ ਹੋਵੇ,ਕਿਉਂਕਿ ਨੂੰਹ ਵਾਰ ਵਾਰ ਬਿਰਧ ਆਸ਼ਰਮ ਦਾ ਨਾਂ ਲੈ ਰਹੀ ਸੀ,ਤੇ ਆਪਣਾ ਸਕਾ ਪੁੱਤ ਜਿਸਨੂੰ ਆਪਣੇ ਢਿੱਡ ਤੇ ਸਵਾਂ ਸਵਾਂ ਕੇ ਪਾਲਿਆ ਸੀ, ਉਹ ਵੀ ਉਸਦੀ ਹਾਂ ਵਿੱਚ ਹਾਂ ਮਿਲਾ ਰਿਹਾ ਸੀ, ਬੱਸ ਫਿਰ ਕੀ, ਉਹੀ ਹੋਇਆ ਜਿਸ ਦਾ ਉਜਾਗਰ ਸਿੰਘ ਨੂੰ ਡਰ ਸਤਾ ਰਿਹਾ ਸੀ, ਪੁੱਤ ਨੇ ਗੱਡੀ ਲਿਆ ਕੋਲ ਖੜ੍ਹੀ ਕੀਤੀ ਤੇ ਕਿਹਾ, ਆ ਬਾਪੂ ਤੈਨੂੰ ਡਾਕਟਰ ਕੋਲ ਦਾਖਲ ਕਰਵਾਉਣਾ ਏਂ, ਉੱਥੇ ਚੰਗੀ ਤਰ੍ਹਾਂ ਤੇਰਾ ਇਲਾਜ ਹੋ ਜਾਏਗਾ। ਉਜਾਗਰ ਸਿੰਘ ਦੀਆਂ ਅੱਖਾਂ ਨੇ ਸਾਉਣ ਦੀ ਬਰਸਾਤ ਵਾਂਗੂੰ ਝੜੀ ਲਾ ਦਿੱਤੀ, ਅੱਜ ਉਜਾਗਰ ਸਿੰਘ ਚੁੱਪ ਕਰਕੇ ਰੱਬ ਦਾ ਭਾਣਾ ਮੰਨ ਕੇ, ਪੁੱਤ ਦੇ ਸਹਾਰੇ ਨਾਲ ਉੱਠ ਬੈਠਾ, ਤੇ ਪੁੱਤਰ ਨੂੰ ਗਲਵੱਕੜੀ ਵਿੱਚ ਲੈ ਕੇ ਘੁੱਟ ਕੇ ਸੀਨੇ ਨਾਲ ਲਾ ਲਿਆ,ਤੇ ਕਿਹਾ ਜਿਉਂਦਾ ਰਹੇਂ ਪੁੱਤ ਜਵਾਨੀਆਂ ਮਾਣੇ, ਜੁਗ ਜੁਗ ਜੀਵੇਂ, ਤੇ ਭਲਾ ਮੇਰੀ ਪੋਤੀ ਤੇ ਪੋਤਾ ਸਕੂਲੋਂ ਆ ਗਏ ਕਿ ਨਹੀਂ ? ਉਜਾਗਰ ਸਿੰਘ ਨੇ ਅੱਖਾਂ ਪੂੰਝਦੇ ਹੋਏ ਨੇ ਕਿਹਾ, ਨਹੀਂ ਬਾਪੂ ਅਜੇ ਨਹੀਂ ਆਏ ਪੁੱਤ ਨੇ ਜਵਾਬ ਦਿੱਤਾ, ਮੈਂ ਕਿਹਾ ਇੱਕ ਵਾਰੀ ਮਿਲ ਲਵਾਂ ਫਿਰ ਪਤਾ ਨਹੀਂ, ਕਦੇ ਮਿਲਣਾ ਏਂ ਕਿ ਨਹੀਂ, ਚੱਲੋ ਜੋ ਰੱਬ ਨੂੰ ਮਨਜ਼ੂਰ ਆ । ਉਜਾਗਰ ਸਿੰਘ ਨੇ ਕੁੱਝ ਪੈਸੇ ਪੱਗ ਦੇ ਪੱਲੇ ਨਾਲੋਂ ਖੋਲ੍ਹ ਕੇ ਫੜਾਉਂਦਿਆਂ ਕਿਹਾ, ਆਹ ਲੈ ਪੁੱਤ, ਕੁੱਝ ਪੈਸੇ ਨੇ ਮੇਰੇ ਪੋਤੇ ਨੂੰ ਸਾਈਕਲ ਲੈ ਦੇਵੀਂ, ਮੈਂ ਬੜੇ ਚਿਰ ਦਾ ਉਹਦੇ ਨਾਲ ਵਾਅਦਾ ਕੀਤਾ ਸੀ, ਪੁੱਤ ਨੇ ਪੈਸੇ ਜੇਬ ਚ ਪਾਉਂਦਿਆਂ ਕਿਹਾ, ਚਲੋ ਹੁਣ ਬਾਪੂ ਜੀ ,ਉਜਾਗਰ ਸਿੰਘ ਨੂੰ ਗੱਡੀ ਵਿੱਚ ਬਿਠਾ ਕੇ, ਪੁੱਤ ਅੱਜ ਆਪਣੇ ਬਾਪ ਨੂੰ ਬਿਰਧ ਆਸ਼ਰਮ ਲੈ ਗਿਆ, ਸਹਾਰਾ ਦੇ ਕੇ ਥੱਲੇ ਉਤਾਰਿਆ ਅਤੇ ਸੇਵਾਦਾਰਾਂ ਨੇ ਬਾਹਰ ਬਣੇ ਕਾਉਂਟਰ ਦੇ ਕੋਲ ਬੈਂਚ ਤੇ ਲੰਮੇ ਪਾ ਦਿੱਤਾ।ਇੱਕ ਵਰਦੀ ਵਾਲੀ ਲੜਕੀ ਨੇ ਉਜਾਗਰ ਸਿੰਘ ਨੂੰ ਬੜੇ ਪਿਆਰ ਨਾਲ ਸਤਸ੍ਰੀਆਕਾਲ ਬੁਲਾਈ ਤੇ ਪੁੱਛਿਆ ਬਾਪੂ ਜੀ ਠੀਕ ਠਾਕ ਹੋ ਉਜਾਗਰ ਸਿੰਘ ਨੇ ਅੱਖਾਂ ਪੂੰਝਦੇ ਹੋਏ ਨੇ ਕਿਹਾ ਹਾਂ ਪੁੱਤ ਅਜੇ ਤੱਕ ਤਾਂ ਠੀਕ ਆਂ, ਫਿਰ ਉਸ ਲੜਕੀ ਨੇ ਸਾਰਾ ਐਡਰੈਸ

ਨੋਟ ਕੀਤਾ, ਤੇ ਕੁੱਝ ਲਿਖਾ ਪੜ੍ਹੀ ਕੀਤੀ ਅਤੇ ਉਜਾਗਰ ਸਿੰਘ ਦੇ ਪੁੱਤਰ ਨੂੰ ਕਿਹਾ ਅੰਕਲ ਜੀ ਹੁਣ ਤੁਸੀਂ ਜਾ ਸਕਦੇ ਹੋ,ਉਜਾਗਰ ਸਿੰਘ ਦੇ ਲੜਕੇ ਨੇ ਥੈਂਕਿਊ ਕਹਿੰਦੇ ਹੋਏ ਵਾਪਿਸ ਜਾਣ ਲਈ ਕਾਰ ਵੱਲ ਨੂੰ ਅਜੇ ਦੋ ਤਿੰਨ ਈਂ ਕਦਮ ਪੁੱਟੇ ਹੋਣਗੇ, ਪਿੱਛੋਂ ਉਜਾਗਰ ਸਿੰਘ ਨੇ ਆਵਾਜ ਮਾਰ ਲਈ ਤੇ ਕਿਹਾ, ਮੇਰੀ ਗੱਲ ਸੁਣਕੇ ਕੇ ਜਾਈਂ ਪੁੱਤ, ਉਜਾਗਰ ਸਿੰਘ ਦਾ ਲੜਕਾ ਵਾਪਿਸ ਆ ਗਿਆ ਤੇ ਕਹਿਣ ਲੱਗਾ ਦੱਸ ਬਾਪੂ, ਉਜਾਗਰ ਸਿੰਘ ਨੇ ਕਹਿਣਾ ਸ਼ੁਰੂ ਕੀਤਾ ਤੇ ਕਿਹਾ, ਮੇਰੀ ਗੱਲ ਬੜੇ ਧਿਆਨ ਨਾਲ ਸੁਣੀ ਪੁੱਤ, ਇਹ ਤੇਰੇ ਕੰਮ ਦੀ ਐ, ਮੈਨੂੰ ਚੰਗੀ ਤਰ੍ਹਾਂ ਯਾਦ ਹੈ, ਮੈਂ ਇਸ ਜਗ੍ਹਾ ਤੇ ਇਸ ਬਿਰਧ ਆਸ਼ਰਮ ਵਿੱਚ ਕਾਫੀ ਸਾਲ ਪਹਿਲਾਂ ਵੀ ਦੋ ਵਾਰੀ ਆਇਆ ਸੀ, ਇੱਕ ਵਾਰੀ ਉਦੋਂ, ਜਦੋਂ ਮੈਂ ਵੀ ਤੇਰੇ ਵਾਂਗੂੰ ਘਰਵਾਲੀ ਦੇ ਆਖੇ ਲੱਗ ਕੇ ਆਪਣੇ ਪਿਤਾ ਨੂੰ ਇਸ ਆਸ਼ਰਮ ਵਿੱਚ ਛੱਡ ਕੇ ਗਿਆ ਸੀ,ਕਿਉਂਕਿ ਉਹ ਬੋਲ ਨਹੀਂ ਸਕਦੇ ਸਨ, ਪਿਤਾ ਨੂੰ ਇੱਥੇ ਛੱਡ ਕੇ ਜਾਣ ਤੋਂ ਬਾਅਦ ਥੋੜ੍ਹੇ ਚਿਰ ਮਗਰੋਂ ਹੀ ਤੇਰੀ ਮਾਂ, ਇਸ ਦੁਨੀਆਂ ਨੂੰ ਛੱਡ ਕੇ ਸਦਾ ਲਈ ਚਲੀ ਗਈ, ਉਦੋਂ ਤੂੰ ਬਹੁਤ ਛੋਟਾ ਸੀ, ਮੈਂ ਸਾਰਾ ਦਿਨ ਕੰਮ ਤੇ ਰਹਿੰਦਾ ਤੇ, ਮਗਰੋਂ ਤੁਸੀਂ ਇਕੱਲੇ ਰਹਿੰਦੇ ਸੀ ,ਫਿਰ ਇੱਕ ਦਿਨ ਮੈਂ, ਇਸ ਬਿਰਧ ਆਸ਼ਰਮ ਵਿੱਚ ਫਿਰ ਆਇਆ, ਸੋਚਿਆ ਬਾਪੂ ਨੂੰ ਵਾਪਿਸ ਲੈ ਜਾਂਦਾ ਹਾਂ, ਘਰੇ ਬੱਚਿਆਂ ਕੋਲ ਤਾਂ ਰਹਿਣਗੇ, ਜਦੋਂ ਮੈਂ ਆਣ ਕੇ ਉਹਨਾਂ ਬਾਰੇ ਪੁੱਛਿਆ ਤਾਂ ਆਸ਼ਰਮ ਵਾਲਿਆਂ ਨੇ ਕਿਹਾ ਉਹਦਾ ਨਾਂ ਤੇ ਤਾਰੀਕ ਦੱਸੋ ਅਤੇ ਨਾਲੇ ਉਹਦਾ ਐਡਰੈਸ ਦੱਸੋ, ਮੈਂ ਉਹਨਾਂ ਦਾ ਨਾਂ ਵੀ ਦੱਸਿਆ ਤੇ ਪਿੰਡ ਵੀ ਦੱਸਿਆ, ਪਰ ਤਾਰੀਕ ਨਹੀਂ ਯਾਦ ਸੀ ,ਉਹਨਾਂ ਕਿਹਾ, ਇਸ ਨਾਂ ਦਾ ਤੇ ਇਸ ਐਡਰੈਸ ਦਾ ਬੰਦਾ ਇੱਥੇ ਕੋਈ ਹੈ ਈ ਨਹੀਂ, ਕੁਝ ਨਿਸ਼ਾਨੀਆਂ ਦੱਸਣ ਤੇ ਪਤਾ ਲੱਗਾ ਕਿ ਉਹ ਤਾਂ ਕਾਫੀ ਦਿਨ ਪਹਿਲਾਂ ਰੱਬ ਨੂੰ ਪਿਆਰੇ ਹੋ ਗਏ ਨੇ, ਸੁਣ ਕੇ ਮੈਂ ਬਹੁਤ ਪਛਤਾਇਆ ਸਾਂ ਤੇ ਹੁਣ ਤੱਕ ਪਛਤਾ ਰਿਹਾ ਹਾਂ ।

ਹੁਣ ਮੈਨੂੰ ਪੱਕਾ ਯਾਦ ਨਹੀਂ, ਮੈਂ ਕਦੋਂ ਆਪਣੇ ਪਿਉ ਨੂੰ ਇਸ ਬਿਰਧ ਆਸ਼ਰਮ ਛੱਡ ਕੇ ਗਿਆ ਸੀ, ਕਿਉਕਿ ਮੈਂ ਉਦੋਂ ਆਪਣੇ ਪਿਉ ਦੀ ਪਰਚੀ ਲੈਣੀ ਭੁੱਲ ਗਿਆ ਸੀ, ਪੁੱਤ ਮੈਂ ਤੈਨੂੰ ਆਵਾਜ ਇਸ ਕਰਕੇ ਮਾਰੀ ਹੈ, ਕਿਤੇ ਪਰਚੀ ਲੈਣੀ ਮੇਰੇ ਵਾਂਗੂੰ  ਤੂੰ ਵੀ ਨਾ ਭੁੱਲ ਜਾਈਂ, ਪਰਚੀ ਤੇ ਤਾਰੀਕ, ਵਾਰ, ਤੇ ਨਾਂ, ਜਰੂਰ ਲਿਖਵਾ ਕੇ ਲੈ ਕੇ ਜਾਈਂ ਕਿਉਂਕਿ ਕੱਲ ਨੂੰ ਤੇਰੇ ਪੁੱਤ ਨੇ ਵੀਂ ਤੈਨੂੰ ਇਸੇ ਬਿਰਧ ਆਸ਼ਰਮ ਵਿੱਚ ਛੱਡਣ ਆਉਣਾ ਹੈ, ਜੇ ਤੇਰੇ ਕੋਲ ਪਰਚੀ ਹੋਏਗੀ ਤੇ

ਤਾਂਹੀਂ ਤੂੰ ਮੈਨੂੰ ਯਾਦ ਕਰੇਂਗਾ ਤੇ ਆਪਣੇ ਪੁੱਤ ਨੂੰ ਵੀਂ ਦੱਸੇਂਗਾ ਕਿ ਇਸ ਤਾਰੀਕ ਨੂੰ ਮੈਂ ਆਪਣੇ ਪਿਉ ਨੂੰ ਇਸ ਬਿਰਧ ਆਸ਼ਰਮ ਵਿੱਚ ਛੱਡ ਕੇ ਗਿਆ ਸੀ।

ਜਿਸ ਤਰ੍ਹਾਂ ਤੈਨੂੰ ਮੈਂ ਦੱਸ ਰਿਹਾ ਹਾਂ, ਇੰਨੀ ਸੁਣਦਿਆਂ ਹੀ ਪੁੱਤਰ ਦੀਆਂ ਅੱਖਾਂ ਖੁੱਲ੍ਹ ਗਈਆਂ ਤੇ ਆਪਣੀ ਗਲਤੀ ਦਾ ਅਹਿਸਾਸ ਕਰਦਿਆਂ ਉੱਚੀ ਉੱਚੀ ਧਾਂਹਾਂ ਮਾਰ ਕੇ ਰੋ ਪਿਆ, ਆਖਣ ਲੱਗਾ ਬਾਪੂ ਮੈਨੂੰ ਮਾਫ ਕਰਦੇ ਮੈਂ ਅੱਜ ਉਹ ਪਾਪ ਕਰਨ ਜਾ ਰਿਹਾ ਸਾਂ, ਜੋ ਕਦੇ ਵੀ ਮੁਆਫ ਕਰਨ ਦੇ ਯੋਗ ਨਹੀਂ ਸੀ, ਪੁੱਤਰ ਨੇ ਝੱਟ ਉਜਾਗਰ ਸਿੰਘ ਨੂੰ ਆਪਣੀ ਗਲਵੱਕੜੀ ਵਿਚ ਲੈ ਲਿਆ, ਅਤੇ ਆਪਣੇ ਬਾਪੂ ਦੇ ਪੈਰ ਦਾ ਛਿੱਤਰ ਲਾਹ ਕੇ ਆਪਣੇ ਹੱਥ ਵਿੱਚ ਫੜ ਕੇ ਆਪਣੇ ਮੂੰਹ ਅਤੇ ਆਪਣੇ ਸਿਰ ਵਿੱਚ ਮਾਰਦਾ ਹੋਇਆ ਕਹਿ ਰਿਹਾ ਸੀ ਕਿ ਬਾਪੂ ਮੈਂ ਤੇਰਾ ਪੁੱਤ ਅਖਵਾਉਣ ਦੇ ਲਾਇਕ ਨਹੀਂ ਹਾਂ, ਅੱਜ ਮੈਂ ਪੁੱਤ ਤੋਂ ਕਪੁੱਤ ਹੋ ਗਿਆ ਹਾਂ, ਹਾਂ ਬਾਪੂ ਤੇਰਾ ਪੁੱਤ ਅਖਵਾਉਣ ਦੇ ਲਾਇਕ ਨਹੀਂ ਆਂ

ਮੈਂ ਅੱਜ ਆਪਣੇ ਰੱਬ ਰੂਪੀ ਬਾਪ ਨੂੰ ਘਰੋਂ ਕੱਢ ਕੇ ਬਿਰਧ ਆਸ਼ਰਮ ਛੱਡਣ ਆ ਗਿਆ, ਲਾਹਨਤ ਹੈ ਮੇਰੇ ਪੁੱਤ ਹੋਣ ਤੇ ,ਉਏ ਰੱਬਾ ਮੈਂ ਇਹ ਕੀ ਅਨਰਥ ਕਰ ਦੇਣਾ ਲੱਗਾ ਸੀ, ਰੱਬਾ ਮੈਨੂੰ ਮਾਫ ਕਰ ਦੇਹ ਉਜਾਗਰ ਸਿੰਘ ਨੂੰ ਦੂਰ ਤੋਂ ਹੀ ਭੱਜੇ ਆਉਂਦੇ ਪੋਤਾ ਤੇ ਪੋਤੀ ਨਜਰ ਆ ਰਹੇ ਸਨ---ਜਿਉਂ ਹੀ ਨੇੜੇ ਆਏ, ਆਉਂਦਿਆਂ ਹੀ ਆਪਣੇ ਦਾਦੇ ਦੇ --ਗਲ ਨਾਲ ਚਿੰਬੜ ਗਏ ਅਤੇ ਵੇਖਦੇ ਹੀ ਵੇਖਦੇ ਪੋਤਾ ਤੇ ਪੋਤੀ ਆਪਣੇ ਦਾਦੇ ਨੂੰ ਚੁੱਕ ਕੇ ਘਰ ਵੱਲ ਨੂੰ ਲੈ ਤੁਰੇ।

******

# ਸ਼ੇਰਾਂ ਵਰਗੇ ਪੁੱਤ

ਦੋਵਾਂ ਭਰਾਂਵਾਂ ਨੂੰ ਵਲੈਤ ਵਿੱਚ ਆਇਆਂ ਨੂੰ ਅਤੇ ਇੱਥੇ ਰਹਿੰਦਿਆਂ ਨੂੰ ਤਕਰੀਬਨ ਬਾਰਾਂ ਤੇਰਾਂ ਵਰ੍ਹੇ ਹੋ ਚੁੱਕੇ ਸਨ, ਅੱਜ ਅਚਾਨਕ ਹੀ ਵੱਡਾ ਭਰਾ ਸਵੇਰੇ ਸਵੇਰ ਗੁਰਦੁਆਰਾ ਸਾਹਿਬ ਦੀ ਪਾਰਕਿੰਗ ਵਿੱਚ ਗੱਡੀ ਪਾਰਕ ਕਰਦਿਆਂ ਦੀ ਨਜਰ ਬਚਪਨ ਦੇ ਦੋਸਤ (ਜਿਹੜਾ ਬਾਰਵੀਂ ਜਮਾਤ ਤੱਕ ਨਾਲ ਪੜ੍ਹਦਾ ਰਿਹਾ ਸੀ) ਤੇ ਪਈ ਤਾਂ ਹੈਰਾਨ ਹੋ ਗਿਆ, ਤੇ ਝੱਟ ਹੀ ਪਛਾਣ ਲਿਆ, ਇਹ ਤਾਂ ਉਹੀ ਮੇਰੇ ਪਿੰਡ ਦਾ ਮੇਰਾ ਗੁਆਂਢੀ ਧੀਰਾ ਏ, ਜਿਹੜਾ ਮੇਰਾ ਬੜਾ ਗੂੜ੍ਹਾ ਤੇ ਪੱਕਾ ਯਾਰ ਸੀ ਇਹ ਕਦੋਂ ਇੰਡੀਆ ਤੋਂ ਆਇਆ ? ਗੱਡੀ ਲੌਕ ਕੀਤੀ ਤੇ ਛੇਤੀ ਨਾਲ ਉੱਚੀ ਆਵਾਜ਼ ਮਾਰੀ --ਓ--- ਧੀਰਿਆ, ਧੀਰੇ ਨੂੰ ਇੰਜ ਮਹਿਸੂਸ ਹੋਇਆ ਜਿਵੇਂ ਕਿਸੇ ਨੇ ਉਸਨੂੰ ਆਵਾਜ਼ ਮਾਰੀ ਹੋਵੇ, ਪਰ ਮਨ ਹੀ ਮਨ ਇਹ ਸੋਚ ਕੇ ਫਿਰ ਤੁਰ ਪਿਆ ਕਿ ਇੱਥੇ ਬਾਹਰਲੇ ਮੁਲਕ ਵਿੱਚ ਕਿਹੜਾ ਮੈਨੂੰ ਜਾਣਦਾ ਹੋਵੇਗਾ, ਸ਼ਾਇਦ ਮੈਨੂੰ ਭੁਲੇਖਾ ਪਿਆ ਹੋਣਾ ਏਂ, ਧੀਰਾ ਆਪਣੇ ਮੂੰਹ ਧਿਆਨੇ ਗੁਰਦੁਆਰਾ ਸਾਹਿਬ ਦੇ ਪੈਰ ਧੋਣ ਵਾਲੇ ਚਰਨ ਕੁੰਢ ਦੇ ਕੋਲ ਪਹੁੰਚ ਗਿਆ, ਮਗਰੋਂ ਦੀ ਆਣ ਕੇ ਗਿੰਦੇ ਨੇ ਮੋਢੇ ਤੇ ਹੱਥ ਰੱਖ ਦਿੱਤਾ, ਜਿਉਂ ਹੀ ਧੀਰੇ ਨੇ ਪਿੱਛੇ ਮੁੜਕੇ ਵੇਖਿਆ ਤੇ ਵੇਖਦੇ ਸਾਰ ਹੀ ਹੈਰਾਨ ਹੋ ਗਿਆ ਕਿਉਂਕਿ ਉਸਦੇ ਪਿੱਛੇ ਉਸਦਾ ਬਚਪਨ ਦਾ ਲੰਗੋਟੀਆ ਯਾਰ ਗਿੰਦਾ ਖੜ੍ਹਾ ਸੀ, ਧੀਰੇ ਨੂੰ ਇੰਜ ਲੱਗਿਆ ਜਿਵੇਂ ਕੋਈ ਸੁਪਨਾ ਵੇਖ ਰਿਹਾ ਹੋਵੇ, ਪਰ ਗਿੰਦੇ ਨੇ ਬਿਨਾਂ ਕੁਝ ਬੋਲੇ ਧੀਰੇ ਨੂੰ ਜੱਫੀ ਪਾ ਲਈ ਤੇ ਬਾਂਹਾਂ ਵਿੱਚ ਘੁੱਟ ਲਿਆ, ਕਿੰਨ੍ਹਾ ਹੀ ਚਿਰ ਇੱਕ ਦੂਜੇ ਦੇ ਗਲੇ ਲੱਗੇ ਰਹੇ ਤੇ ਅੱਖੀਆਂ ਚੌਂ ਹੰਝੂ ਵਹਾਉਂਦੇ ਰਹੇ, ਦੋਹਾਂ ਨੇ ਇੱਕ ਦੂਜੇ ਦਾ ਹਾਲ ਚਾਲ ਪੁੱਛਿਆ ਤੇ ਪਾਰਕ ਵਿੱਚ ਬਣੇ ਹੋਏ ਥੜ੍ਹੇ ਤੇ ਜਾ ਬੈਠੇ, ਗਿੰਦੇ ਨੇ ਦਸਿਆ ਕਿ ਮੇਰਾ ਛੋਟਾ ਭਰਾ ਵੀ ਮੱਥਾ ਟੇਕਣ ਵਾਸਤੇ ਆਉਣ ਵਾਲਾ ਹੈ ਜਿਸ ਦਿਨ ਸਾਨੂੰ ਦੋਵਾਂ ਭਰਾਵਾਂ ਨੂੰ ਛੁੱਟੀ ਹੁੰਦੀ ਹੈ ਉਸ ਦਿਨ ਅਸੀਂ ਗੁਰਦੁਆਰਾ ਸਾਹਿਬ ਆਣ ਕੇ ਸੇਵਾ ਕਰਦੇ ਹਾਂ, ਗਿੰਦੇ ਨੇ ਆਪਣੀ ਇਕੱਲੀ ਰਹਿੰਦੀ ਹੋਈ ਮਾਂ ਬਾਰੇ ਪੁੱਛਿਆ ਤਾਂ, ਧੀਰੇ ਨੇ ਦੱਸਿਆ ਕਿ--- ਗਿੰਦੇ---- ਤੇਰੀ ਮਾਂ ਤਾਂ ਤੁਹਾਨੂੰ ਦੋਵਾਂ ਨੂੰ--- ਐਨਾ ਯਾਦ ਕਰਦੀ ਹੈ, ------ਐਨਾ ਯਾਦ ਕਰਦੀ ਹੈ, ਕਿ ਪੁੱਛੋ ਕੁੱਝ ਨਾ ---ਉਹਦੇ ਵੱਲ ਵੇਖ ਕੇ ਤਾਂ ਯਾਰ ਰੋਣਾ

ਆ ਜਾਂਦਾ ਏ, ਆਪੇ ਹੱਸਣ ਲੱਗ ਪੈਂਦੀ ਏ ਤੇ ਆਪੇ ਹੀ ਰੋਣ ਲੱਗ ਜਾਂਦੀ ਏ--ਜਦੋਂ ਹੱਸਦੀ ਏ, ਤਾਂ ਆਖਦੀ ਏ---- ਮੇਰੇ ਦੋ ਸ਼ੇਰਾਂ ਵਰਗੇ ਪੁੱਤ ਨੇ----ਬੱਸ ਅੱਜ ਭਲਕੇ ਆਉਣ ਈ ਵਾਲੇ ਨੇ---ਉਹ ਵਲੈਤ ਗਏ ਨੇ ਕਮਾਈ ਕਰਨ, ਜਦੋਂ ਆ ਗਏ ਨਾ--- ਮੈਂ ਇਹੋ ਹੀ ਆਖਣਾ ਏਂ--- ਮੇਰੀਆਂ ਅੱਖਾਂ ਚ ਚਿੱਟਾ ਮੋਤੀਆ ਏ, ਮੈਨੂੰ ਦਿਸਦਾ ਨਹੀਂ, ਪਹਿਲਾਂ ਮੇਰੀਆਂ ਦੋਵੇਂ ਅੱਖਾਂ ਬਣਵਾ ਦਿਉ, ----ਤੇ ਗਿੰਦਿਆ---- ਜਦੋਂ ਉਹ ਰੋਂਦੀ ਏ ਨਾ----- ਧਰਮ ਨਾਲ ਜਰੀ ਨਹੀਂ ਜਾਂਦੀ---- ਮੇਰੀ ਮਾਂ ਈਂ ਉਹਨੂੰ ਅਗਾਂਹ ਪਿਛਾਂਹ ਕਰਦੀ ਏ, ਤੇ ਜਿਹੜਾ ਤੇਰੀ ਮਾਂ ਕੋਲ ਮੋਬਾਇਲ ਸੀ ਉਹ ਵੀ ਨਸ਼ੇੜੀਆਂ ਨੇ ਚੋਰੀ ਕਰ ਲਿਆ, ਬਹੁਤ ਬੁਰਾ ਹਾਲ ਏ ਗਿੰਦਿਆ ਤੇਰੀ ਮਾਂ ਦਾ, ਜਾਂ ਤਾਂ ਉਹਨੂੰ ਇੱਥੇ ਲੈ ਆਉ ਜਾਂ ਆਪ ਇੰਡੀਆ ਵਾਪਸ ਚਲੇ ਜਾਓ ਕਿਤੇ ਇਹ ਨਾ ਹੋਵੇ,ਕਿ ਤੁਹਾਨੂੰ ਉਡੀਕਦਿਆਂ ਉਡੀਕਦਿਆਂ ਤੁਹਾਡੀ ਮਾਂ ਇਸ ਸੰਸਾਰ ਤੋਂ----ਇੱਕ ਦਮ ਗਿੰਦੇ ਨੇ ਧੀਰੇ ਦੇ ਮੂੰਹ ਤੇ ਹੱਥ ਰੱਖ ਦਿੱਤਾ, ਇੰਨਾਂ ਸੁਣਦਿਆਂ ਹੀ ਗਿੰਦੇ ਦੇ ਪੈਰਾਂ ਥੱਲਿਓਂ ਜਮੀਨ ਨਿਕਲ ਗਈ, ------ਬੱਸ ਕਰ ਧੀਰਿਆ, -------ਅਸੀਂ ਦੋਵੇਂ ਭਰਾ ਕਿੱਡੇ ਬੇਵਕੂਫ ਨਿੱਕਲੇ----ਕਮਾਈ ਕਰਨ ਦੇ ਚੱਕਰਾਂ 'ਚ -ਪੈ ਕੇ --- ਤੇ ਪੱਕੇ ਹੋਣ ਦੀ ਖਾਤਰ---ਆਪਣੇ ਹੀ ਕੰਮਾਂ ਚ ਉਲਝੇ ਰਹੇ---ਤੇ ਡਾਲਰਾਂ ਦੀ ਚਮਕ ਵਿੱਚ ਐਨਾ ਗਵਾਚ ਗਏ ਕਿ ਅਸੀਂ ਆਪਣੀ ਰੱਬ ਵਰਗੀ ਮਾਂ ਨੂੰ ਹੀ ਭੁੱਲ ਗਏ ? ਕਦੇ ਇਹ ਵੀ ਨਹੀਂ ਸੋਚਿਆ ਕਿ ਉਹਦਾ ਉੱਥੇ ਕੌਣ ਏਂ ,ਉਹਨੂੰ ਸਾਡੀ ਕਿੰਨੀ ਲੋੜ ਹੋਵੇਗੀ--- ? ਹੇ ਪ੍ਰਮਾਤਮਾ ਮੇਰੀ ਮਾਂ ਨੂੰ ਤੱਤੀ ਹਵਾ ਨਾ ਲੱਗਣ ਦੇਵੀਂ, ਮੇਰੀ ਮਾਂ ਦਾ ਉੱਥੇ ਇੰਨਾ ਬੁਰਾ ਹਾਲ ਏ ? ਅਸੀਂ ਕੀ ਕਰਨਾ ਇਹੋ ਜਿਹੀਆਂ ਕਮਾਈਆਂ ਨੂੰ, ਜੇ ਸਾਡੀ ਮਾਂ ਨੂੰ ਈਂ ਕੋਈ ਸਾਂਭਣ ਨਾ ਹੋਇਆ ਤਾਂ?---ਧੀਰਿਆ ਤੂੰ ਬਹੁਤ ਚੰਗਾ ਕੀਤਾ ਏ, ਮੈਨੂੰ ਮੇਰੀ ਮਾਂ ਦਾ ਹਾਲ ਦੱਸ ਤਾ, ਪਰ ਤੂੰ ਕਦੋਂ ਆਇਆਂ ਏਥੇ ਧੀਰਿਆ? ਬੱਸ ਮੈਨੂੰ ਵੀ ਅਜੇ ਥੋੜ੍ਹੇ ਈ ਦਿਨ ਹੋਏ ਨੇ ਇੱਥੇ ਆਇਆਂ ਨੂੰ, ਧੀਰੇ ਨੇ ਜਵਾਬ ਦਿੱਤਾ।

ਧੀਰੇ ਤੇ ਗਿੰਦੇ ਨੇ ਗੁਰੂ ਘਰ ਮੱਥਾ ਟੇਕਿਆ ਤੇ ਵਾਹਿਗੁਰੂ ਅੱਗੇ ਅਰਦਾਸ ਕੀਤੀ, ਗਿੰਦੇ ਨੇ ਘਰੇ ਜਾਕੇ ਇੰਡੀਆ ਵਾਪਿਸ ਜਾਣ ਦੀ ਤਿਆਰੀ ਕਰ ਲਈ ਫੋਨ ਕਰਕੇ ਛੋਟੇ ਭਰਾ ਨੂੰ ਵੀ ਮਾਂ ਦਾ ਸਾਰਾ ਹਾਲ ਦੱਸਿਆ, ਸਾਰੀ ਰਾਤ ਗਿੰਦਾ ਸੁੱਤਾ ਨਹੀਂ, ਉਸਨੂੰ ਨੀਂਦ ਨਹੀਂ ਆ ਰਹੀ ਸੀ, ਮਨ ਦੇ ਵਿੱਚ ਬੜੇ ਮਾੜੇ ਵਿਚਾਰ ਆ ਰਹੇ ਸਨ ਕਿ ਰੱਬ ਨਾ ਕਰੇ ਮੇਰੇ ਪਹੁੰਚਣ ਤੋਂ ਪਹਿਲਾਂ ਹੀ

ਕਿਤੇ ਮਾਂ ਇਸ ਦੁਨੀਆਂ ਤੋਂ------ਨਹੀਂ ਨਹੀਂ---ਮੇਰੀ ਮਾਂ ਨੂੰ ਕੁੱਝ ਨਹੀਂ ਹੋ ਸਕਦਾ, ਗਿੰਦੇ ਨੇ ਰਾਤ ਹੀ ਆਪਣਾ ਲੈਪਟੋਪ ਖੋਲ੍ਹਿਆ ਤੇ ਐਮਰਜੈਂਸੀ ਜਾਣ ਲਈ ਆਪਣੇ ਛੋਟੇ ਭਰਾ ਦੀ ਟਿਕਟ, ਤੇ ਨਾਲ ਹੀ ਆਪਣੀ ਅਤੇ ਆਪਣੇ ਪਰਿਵਾਰ ਦੀਆਂ ਟਿਕਟਾਂ ਬੁੱਕ ਕਰ ਲਈਆਂ, ਸਵੇਰਾ ਹੋਇਆ ਦਿਨ ਚੜ੍ਹਿਆ ਛੋਟੇ ਭਰਾ ਨੇ ਵੀ ਆਣ ਬੂਹਾ ਖੜਕਾਇਆ, ਦੋਹਾਂ ਭਰਾਵਾਂ ਤੇ ਗਿੰਦੇ ਦੇ ਸਾਰੇ ਪਰਿਵਾਰ ਨੇ ਸਾਰਾ ਸਮਾਨ ਪੈਕ ਕਰ ਲਿਆ ਤੇ ਜਲਦੀ ਜਲਦੀ ਏਅਰਪੋਰਟ ਲਈ ਰਵਾਨਾ ਹੋ ਗਏ ।

ਸਵੇਰ ਦੇ ਮਸਾਂ ਈਂ ਅੱਠ ਕੁੰ ਵੱਜੇ ਹੋਣਗੇ ਗਿੰਦਾ, ਤੇ ਗਿੰਦੇ ਦਾ ਪਰਿਵਾਰ ਅਤੇ ਛੋਟਾ ਭਰਾ ਆਪਣੇ ਪੁਰਾਣੇ ਪਿੰਡ ਆਣ ਵੜੇ, ਕਾਹਲੀ ਕਾਹਲੀ ਤੇਜ ਕਦਮੀਂ ਚੱਲਦਿਆਂ, ਆਪਣੇ ਪੁਰਾਣੇ ਘਰ ਦਾ ਟੁੱਟਿਆ ਹੋਇਆ ਬੂਹਾ ਪਰ੍ਹਾਂ ਕਰਕੇ ਆਪਣੀ ਬਿਮਾਰ ਪਈ ਹੋਈ ਮਾਂ ਦੇ ਕੋਲ ਪਹੁੰਚ ਗਏ, ਮਾਂ ਆਪਣੇ ਪੁੱਤਰਾਂ ਦੇ ਵਿਜੋਗ ਵਿੱਚ ਸੁੱਕ ਸੁੱਕ ਕੇ ਸੰਗਲੀ ਹੋਈ ਪਈ ਸੀ, ਮੰਜੇ ਤੇ ਪਈ ਦਿਸਦੀ ਨਹੀਂ ਸੀ, ਗਿੰਦੇ ਨੇ ਤੇ ਉਸਦੇ ਛੋਟੇ ਭਰਾ ਨੇ ਜਦੋਂ ਆਪਣੀ ਮਾਂ ਦਾ ਇਹ ਹਾਲ ਵੇਖਿਆ ਤੇ ਧਾਂਹਾਂ ਨਿਕਲ ਗਈਆਂ ਦੋਵਾਂ ਭਰਾਵਾਂ ਨੇ ਆਪਣੀ ਮਾਂ ਦੇ ਪੈਰ ਫੜ ਲਏ ਤੇ ਬਿਨਾਂ ਕੁਝ ਬੋਲੇ ਪੈਰਾਂ ਉੱਤੇ ਸਿਰ ਰੱਖ ਕੇ ਕਿੰਨਾ ਈਂ ਚਿਰ ਰੋਂਦੇ ਰਹੇ।

ਮਾਂ ਨੇ ਉੱਠ ਕੇ ਪੁੱਛਿਆ ਪੁੱਤ ਕੌਣ ਜੇ ? ਗਿੰਦੇ ਨੇ ਜਵਾਬ ਦਿੱਤਾ, ਮਾਂ ਤੇਰੇ ਮੁਜਰਿਮ, ਮਾਂ ਨੇ ਕਿਹਾ--- ਮੁਜਰਿਮ,? ਹਾਂ ਸਮਝ ਗਈ--ਤੁਹਾਡੇ ਮਗਰ ਪੁਲਿਸ ਲੱਗੀ ਹੋਣੀ ਏਂ, ਤੁਸੀਂ ਸੋਚਿਆ ਹੋਣਾ ਏਂ--- ਇਹ ਬੁਰੜੀ ਸਾਨੂੰ ਬਚਾ ਲਏਗੀ,--- ਪਰ ਪੁੱਤ ਮੇਰੇ ਕੋਲ ਤਾਂ ਲੁਕਣ ਵਾਸਤੇ ਕੋਈ ਥਾਂ ਨਹੀਂ ਹੈਗੀ, ਗਿੰਦੇ ਨੇ ਛੇਤੀ ਨਾਲ ਪੈਰਾਂ ਵਾਲੇ ਪਾਸਿਓਂ ਉੱਠ ਕੇ ਆਪਣੀ ਮਾਂ ਨੂੰ ਆਪਣੇ ਗਲ ਨਾਲ ਲਾ ਲਿਆ ਤੇ ਕਿਹਾ, --- ਮੈਂ ਹਾਂ ----ਤੇਰਾ ਗਿੰਦਾ, ਗਿੰਦਾ ਮੇਰਾ ਪੁੱਤ, ਮੇਰੀ ਜਾਨ ---ਮਾਂ ਦੀਆਂ ਧਾਂਹਾਂ ਨਿਕਲ ਗਈਆਂ, ਵੇ ਪੁੱਤ ਕਿੱਥੇ ਚਲੇ ਗਏ ਸੀ ਤੁਸੀਂ, ਤੁਹਾਡੇ ਜਾਣ ਮਗਰੋਂ ਮੈਂ ਇੱਕ ਰਾਤ ਵੀ ਚੈਨ ਨਾਲ ਨਹੀਂ ਸੁੱਤੀ, ਉਹ ਐਡੇ ਕਿਹੜੇ ਨਿਰਮੋਹੇ ਦੇਸ਼ ਨੇ ,ਜਿੱਥੇ ਢਿੱਡੋਂ ਜੰਮੇ ਪੁੱਤਰ ਜਾ ਕੇ ਆਪਣੀਆਂ ਮਾਂਵਾਂ ਨੂੰ ਈਂ ਭੁੱਲ ਜਾਂਦੇ ਨੇ, ਤੇਰਾ ਨਿੱਕਾ ਵੀਰ ਵੀ ਆਇਆ ਏ ? ਮਾਂ ਨੇ ਸਵਾਲ ਕੀਤਾ ,ਨਿੱਕੇ ਨੇ ਕਿਹਾ---- ਹਾਂ ਮਾਂ---ਮੈਂ ਵੀ ਆ ਗਿਆ ਹਾਂ---ਨਿੱਕਾ ਵੀਰ ਵੀ ਮਾਂ ਨਾਲ ਚਿੰਬੜ ਗਿਆ, ਮਾਂ ਨੇ ਰੋਂਦੀ ਹੋਈ ਨੇ ਕਿਹਾ ਵੇ ਪੁੱਤ ਮੇਰੀਆਂ ਤਾਂ ਅੱਖਾਂ ਵੀ ਜਵਾਬ ਦੇ ਗਈਆਂ ਨੇ ਹੁਣ ਕੱਖ

ਨਹੀਂ ਦਿੱਸਦਾ, ਤੁਹਾਨੂੰ ਵੇਖਣ ਨੂੰ ਮੇਰੀਆਂ ਅੱਖਾਂ ਤਰਸ ਗਈਆਂ ਨੇ, ਜੇ ਕਿਤੇ ਇਹ ਔਂਤਰੀਆਂ ਠੀਕ ਹੁੰਦੀਆਂ ਤਾਂ ਆਪਣੇ ਜਿਗਰ ਦੇ ਟੋਟਿਆਂ ਨੂੰ ਰੱਜ ਕੇ ਵੇਖ ਲੈਂਦੀ।

ਗਿੰਦਾ ਨੇ ਕਿਹਾ --ਮਾਂ --ਅਸੀਂ ਹੁਣ ਆ ਗਏ ਹਾਂ-- ਤੇਰਾ ਇਲਾਜ ਕਰਵਾਉਂਦੇ ਹਾਂ, ਤੂੰ ਬਿਲਕੁਲ ਠੀਕ ਹੋ ਜਾਏਂਗੀ, ਮਾਂ ਨੇ ਅੱਖਾਂ ਪੂੰਝਦੀ ਹੋਈ ਨੇ ਕਿਹਾ---ਜਿਸ ਮਾਂ ਦੇ ਸ਼ੇਰਾਂ ਵਰਗੇ ਪੁੱਤ ਉਸਦੇ ਸਿਰ੍ਹਾਣੇ ਆਣ ਖਲੋਣ ਉਸਨੂੰ ਦਵਾਈ ਦੀ ਲੋੜ ਨਹੀਂ ਹੁੰਦੀ-ਉਹ ਪੁੱਤਾਂ ਨੂੰ ਵੇਖ ਕੇ ਹੀ ਠੀਕ ਹੋ ਜਾਂਦੀ ਹੈ, ਮੈਂ ਵੀ ਹੁਣ ਠੀਕ ਹੋ ਗਈ--- ਆਂ--- ਪੁੱਤ , ਮੈਂ ਠੀਕ ਹਾਂ---ਪਰ ਮੇਰੇ ਨਾਲ ਇੱਕ ਵਾਅਦਾ ਕਰੋ ----ਅੱਜ ਤੋਂ ਬਾਅਦ ਮਾਂ ਨੂੰ ਛੱਡ ਕੇ ਨਹੀਂ ਜਾਓਗੇ ---- ਨਿੱਕੇ ਨੇ ਕਿਹਾ---ਨਹੀਂ ਮਾਂ ----ਅਸੀਂ ਹੁਣ ਤੈਨੂੰ ਇਕੱਲੀ ਨੂੰ ਛੱਡ ਕੇ ਕਿਤੇ ਨਹੀਂ ਜਾਂਵਾਂਗੇ---- ਕਿਤੇ ਨਹੀਂ ਜਾਂਵਾਗੇ, ਨਿੱਕੇ ਪੁੱਤ ਨੂੰ ਇੰਜ ਲੱਗਿਆ ਜਿਵੇਂ ਮਾਂ ਦੀ ਧੜਕਨ ਰੁੱਕਦੀ ਜਾ ਰਹੀ ਏ ,ਤੇ ਸਰੀਰ ਠੰਡਾ ਹੁੰਦਾ ਜਾ ਰਿਹਾ ਹੈ, ਗਿੰਦੇ ਨੇ ਮਾਂ ਦੀ ਛਾਤੀ ਮਲਦਿਆਂ ਜੋਰ ਦੀ ਆਵਾਜ਼ ਮਾਰੀ ----ਮਾਂ---ਮਾਂ ਤੈਨੂੰ ਕੀ ਹੋ ਗਿਆ ਤਕੜੀ ਹੋ ਵੇਖ ਅਸੀਂ ਆ ਗਏ ਆਂ, ਪਰ ਮਾਂ ਤਾਂ ਆਪਣੇ ਦੋਵਾਂ ਪੁੱਤਾਂ ਦੇ ਹੱਥਾਂ ਵਿੱਚੋਂ ਹੀ ਉਸ ਪ੍ਰਮਾਤਮਾ ਦੇ ਕੋਲ ਜਾ ਪਹੁੰਚੀ , ਜਿੱਥੋਂ ਕਦੇ ਕੋਈ ਮੁੜ ਕੇ ਵਾਪਿਸ ਨਹੀਂ ਆਇਆ, ਦੋਵਾਂ ਭਰਾਵਾਂ ਦੀਆਂ ਧਾਂਹਾਂ ਨਿਕਲ ਗਈਆਂ, ਦੋਵਾਂ ਭਰਾਵਾਂ ਦੀਆਂ ਧਾਂਹਾਂ ਸੁਣ ਕੇ ਆਂਢ ਗੁਆਂਢ ਦੇ ਲੋਕ ਭੱਜੇ ਆਏ, ਗਿੰਦੇ ਨੇ ਉੱਚੀ ਉੱਚੀ ਰੋਂਦੇ ਹੋਏ ਨੇ ਕਿਹਾ ---ਅਸੀਂ ਕਿੰਨੇ ਅਭਾਗੇ ਹਾਂ ਆਪਣੀ ਮਾਂ ਦੀ ਸੇਵਾ ਵੀ ਨਹੀਂ ਕਰ ਸਕੇ, ਚਾਰ ਗੱਲਾਂ ਵੀ ਨਹੀਂ ਕੀਤੀਆਂ, ਤੇ ਮਾਂ ਸਾਨੂੰ ਛੱਡ ਕੇ ਸਦਾ ਲਈ ਚਲੀ ਗਈ --ਓ ਵੀਰੋ ਨੌਜਵਾਨੋ---ਤੁਸੀਂ ਕਦੇ ਵੀ ਆਪਣੇ ਮਾਂ ਬਾਪ ਨੂੰ ਛੱਡ ਕੇ ਬਾਹਰ ਨੂੰ ਨਾ ਭੱਜੋ,--ਉਏ--- ਇੱਥੇ ਈ ਕੋਈ ਮਾੜਾ ਮੋਟਾ ਕਾਰੋਬਾਰ ਕਰਕੇ ਆਪਣਾ ਗੁਜਾਰਾ ਕਰ ਲਓ-- ਉਏ--ਤੁਹਾਡੇ ਜਾਣ ਮਗਰੋਂ ਮਾਪੇ ਚੈਨ ਨਾਲ ਇੱਕ ਰਾਤ ਵੀ ਨਹੀਂ ਸੌਂਦੇ ਜੇ, ਜਿਸ ਤਰ੍ਹਾਂ ਅੱਜ ਸਾਡੀ ਮਾਂ ਸਾਡੇ ਵਿਜੋਗ ਨਾਲ ਇਸ ਦੁਨੀਆਂ ਤੋਂ ਚਲੀ ਗਈ, ਅਸੀਂ ਆਪਣੀ ਮਾਂ ਦੇ ਕਾਤਿਲ ਹਾਂ, ਕਾਤਿਲ ਹਾਂ, ਸਾਨੂੰ ਇਸ ਦੀ ਸਜਾ ਮਿਲਣੀ ਚਾਹੀਦੀ ਹੈ -ਸਜਾ ਮਿਲਣੀ ਚਾਹੀਦੀ ਹੈ।

******

# ਪੁੱਤਾਂ ਨਾਲ ਜਿਉਂਦੀਆਂ ਮਾਂਵਾਂ

ਮਾਂ ਨੂੰ ਬਿਮਾਰ ਮੰਜੇ ਤੇ ਪਿਆਂ ਨੂੰ ਅੱਜ ਵਾਹਵਾ ਦਿਨ ਹੋ ਗਏ ਸਨ, ਛੋਟੇ ਭਰਾ ਦੇ ਬੂਹੇ ਰਹਿੰਦੀ ਹੋਈ ਮਾਂ ਦਿਨੋ ਦਿਨ ਠੀਕ ਹੋਣ ਦੀ ਬਜਾਏ, ਸਗੋਂ ਅੱਗੇ ਨਾਲੋਂ ਵੀ ਜਿਆਦਾ ਈ ਰਹਿੰਦੀ ਜਾਂਦੀ ਸੀ, ਕਿਸੇ ਨੇ ਵੱਡੇ ਪੁੱਤ ਨੂੰ ਕਿਹਾ, ਵੇ ਜਾਹ ਆਪਣੀ ਮਾਂ ਦਾ ਪਤਾ ਲੈ, ਤੇਰੀ ਮਾਂ ਤਾਂ ਲੱਗਦਾ ਕੁੱਝ ਦਿਨਾਂ ਦੀ ਪ੍ਰਾਹੁਣੀ ਆਂ, ਵੱਡੇ ਪੁੱਤ ਨੂੰ ਜਦੋਂ ਪਤਾ ਲੱਗਾ ਤਾਂ ਝੱਟ ਹੀ ਆਪਣੀ ਮਾਂ ਦਾ ਪਤਾ ਲੈਣ ਲਈ ਛੋਟੇ ਭਰਾ ਦੇ ਵਿਹੜੇ ਜਾ ਵੜਿਆ, ਮਾਂ ਨੂੰ ਬਿਮਾਰ ਵੇਖ ਕੇ ਵੱਡੇ ਪੁੱਤ ਦੀਆਂ ਅੱਖਾਂ ਗਿੱਲੀਆਂ ਹੋ ਗਈਆਂ, ਨਿੱਕਾ ਵੀਰ ਥਾਲੀ ਵਿੱਚ ਰੋਟੀ ਪਾ ਕੇ ਲੈ ਆਇਆ ਤੇ ਮਾਂ ਨੂੰ ਆਖਣ ਲੱਗਾ, ਲੈ ਮਾਂ ਉੱਠ ਰੋਟੀ ਖਾ ਲੈ, ਰੋਜ ਵਾਂਗ ਮਾਂ ਨੇ ਅੱਜ ਵੀ ਬਾਂਹ ਖੜੀ ਕਰ ਕੇ ਇਸ਼ਾਰਾ ਕੀਤਾ ਕਿ ਪੁੱਤ ਮੇਰਾ ਜੀਅ ਨਹੀਂ ਕਰਦਾ ਤੂੰ ਖਾ ਲੈ, ਪਰ ਅਚਾਨਕ ਉਸੇ ਹੀ ਟਾਈਮ ਮਾਂ ਨੇ ਕੋਸ਼ਿਸ਼ ਕੀਤੀ ਅਤੇ ਥੋੜੀ ਜਿਹੀ ਉਠ ਬੈਠੀ, ਅੱਜ ਮਾਂ ਨੇ ਦੋਹਾਂ ਪੁੱਤਾਂ ਵੱਲ ਇਸ਼ਾਰਾ ਕਰਕੇ ਇਹ ਕਿਹਾ ਕਿ ਤੁਸੀਂ ਦੋਵੇਂ ਭਰਾ ਇੱਕੋ ਕੌਲੀ ਵਿੱਚ ਮੇਰੇ ਸਾਹਮਣੇ ਰੋਟੀ ਖਾਉ, ਦੋਵੇਂ ਭਰਾ ਮਾਂ ਦੀ ਗੱਲ ਮੰਨ ਕੇ ਇੱਕੋ ਕੌਲੀ ਵਿੱਚੋ ਰੋਟੀ ਖਾਣ ਲੱਗ ਪਏ, ਦੋਵੇਂ ਪੁੱਤ ਰੋਟੀ ਅਜੇ ਖਾ ਹੀ ਰਹੇ ਸਨ, ਕਿ ਦੋਵਾਂ ਪੁੱਤਾਂ ਨੂੰ ਇਕੱਠੇ ਰੋਟੀ ਖਾਂਦਿਆਂ ਵੇਖ ਮਾਂ ਝੱਟ ਉੱਠ ਕੇ ਚੰਗੀ ਤਰ੍ਹਾਂ ਬੈਠ ਗਈ ਤੇ ਇਸ਼ਾਰੇ ਨਾਲ ਰੋਟੀ ਵਾਲੀ ਥਾਲੀ ਆਪਣੇ ਵੱਲ ਨੂੰ ਕਰਨ ਲਈ ਕਿਹਾ, ਨਿੱਕੇ ਪੁੱਤ ਨੇ ਛੇਤੀ ਨਾਲ ਥਾਲੀ ਮਾਂ ਦੇ ਅੱਗੇ ਕਰ ਦਿੱਤੀ, ਮਾਂ ਨੇ ਕੰਬਦੇ ਹੋਏ ਹੱਥਾਂ ਨਾਲ ਪਹਿਲੀ ਬੁਰਕੀ ਤੋੜੀ ਤੇ ਵੱਡੇ ਪੁੱਤ ਦੇ ਮੂੰਹ ਵਿੱਚ ਪਾ ਦਿੱਤੀ ਤੇ ਨਾਲ ਹੀ ਆਖਿਆ, ਮੇਰੀ ਰਹਿੰਦੀ ਉਮਰ ਤੈਨੂੰ ਲੱਗ ਜਾਏ ਪੁੱਤ, ਇਸੇ ਤਰ੍ਹਾਂ ਫਿਰ ਦੂਜੀ ਵਾਰੀ ਰੋਟੀ ਦੀ ਬੁਰਕੀ ਤੋੜੀ ਤੇ ਛੋਟੇ ਪੁੱਤ ਦੇ ਮੂੰਹ ਵਿੱਚ ਪਾ ਕੇ ਅਸ਼ੀਰਵਾਦ ਦਿੱਤਾ ਤੇ ਨਾਲ ਹੀ ਦੋਵਾਂ ਪੁੱਤਾਂ ਨੂੰ ਗਲ ਨਾਲ ਲਾ ਲਿਆ, ਆਖਣ ਲੱਗੀ ਮੇਰੇ ਨਿੱਕੇ ਪੁੱਤ, ਤੂੰ ਮੇਰੀ ਬਹੁਤ ਸੇਵਾ ਕੀਤੀ ਏ, ਅੱਜ ਤੁਹਾਨੂੰ ਦੋਵਾਂ ਵੀਰਿਆਂ ਨੂੰ ਕੱਠੇ ਰੋਟੀ ਖਾਂਦਿਆਂ ਵੇਖ ਮੇਰਾ ਕਿਲੋ ਖੂਨ ਵਧ ਗਿਆ, ਮਾਂ ਗੱਲਾਂ ਕਰੀ ਜਾ ਰਹੀ ਸੀ, ਇੰਜ ਮਾਂ ਨੂੰ ਗੱਲਾਂ ਕਰਦਿਆਂ ਵੇਖ ਨਿੱਕੇ ਪੁੱਤ ਨੂੰ ਇੰਜ ਲੱਗਿਆ ਜਿਵੇਂ ਮਾਂ

ਤਾਂ ਸੱਚਮੁੱਚ ਠੀਕ ਹੋ ਗਈ ਹੈ, ਕਈਆਂ ਦਿਨਾਂ ਤੋਂ ਬਿਮਾਰ ਪਈ ਮਾਂ, ਜਿਹੜੀ ਬੋਲ ਵੀ ਨਹੀਂ ਸਕਦੀ ਸੀ, ਅੱਜ ਝੱਟ ਦੋਵਾਂ ਪੁੱਤਾਂ ਨੂੰ ਕੱਠਿਆਂ ਰੋਟੀ ਖਾਂਦਿਆਂ ਵੇਖ ਪੂਰੀ ਤਰ੍ਹਾਂ ਠੀਕ ਹੋ ਚੁੱਕੀ ਸੀ, ਅਤੇ ਨਿੱਕੇ ਪੁੱਤ ਨੂੰ ਆਖਣ ਲੱਗੀ ਜਾਹ ਪੁੱਤ ਮੇਰੇ ਲਈ ਵੀ ਰੋਟੀ ਪਾ ਕੇ ਲਿਆ, ਮਾਂ ਦੇ ਮੂੰਹੋਂ ਨਿਕਲੇ ਹੋਏ ਬੋਲ ਸੁਣ ਕੇ ਨਿੱਕਾ ਪੁੱਤ ਖੁਸ਼ੀ ਨਾਲ ਹੰਝੂ ਨਾ ਰੋਕ ਸਕਿਆ ਤੇ ਅੱਖਾਂ ਪੂੰਝਦਾ ਹੋਇਆ ਮਾਂ ਲਈ ਰੋਟੀ ਲੈਣ ਲਈ ਚਲਾ ਗਿਆ ਤੇ ਵੱਡਾ ਪੁੱਤ ਮਾਂ ਵਾਸਤੇ ਬਾਹਰੋਂ ਪਾਣੀ ਲਿਆਉਣ ਲਈ ਗਿਲਾਸ ਲੈ ਕੇ ਬਾਹਰ ਵੱਲਨੂੰ ਹੋ ਤੁਰਿਆ।

******

# ਭੈਣ ਤੇ ਭਰਾ ਦਾ ਪਿਆਰ

ਸਿੱਮੀ ਤੇ ਗੋਨਾ ਦੋਵੇਂ ਭੈਣ ਭਰਾ ਸਨ ਤੇ ਇੱਕੋ ਹੀ ਕਲਾਸ ਵਿੱਚ ਪੜ੍ਹਦੇ ਸਨ, ਸਾਇੰਸ ਵਾਲੀ ਮੈਡਮ ਨੇ ਦੋਵਾਂ ਭੈਣ ਭਰਾਵਾਂ ਨੂੰ ਘਰੇ ਕਰਨ ਵਾਸਤੇ ਹੋਮ ਵਰਕ ਦਿੱਤਾ ਤੇ ਕਿਹਾ, ਇਹ ਹੋਮ ਵਰਕ ਕਰਕੇ ਆਉਣਾ, ਨਹੀਂ ਤਾਂ ਬਹੁਤ ਪੈਣਗੀਆਂ ਤੇ ਕੋਈ ਬਹਾਨਾ ਨਹੀਂ ਚੱਲੇਗਾ, ਗੋਨਾ ਸੋਚਾਂ ਵਿੱਚ ਪੈ ਗਿਆ, ਕਿਉਂਕਿ ਉਸ ਲਈ ਸਕੂਲ ਦਾ ਕੰਮ ਕਰਨਾ ਬਹੁਤ ਔਖਾ ਸੀ, ਉਹ ਬਹਾਨੇ ਬਣਾਉਣ ਵਿੱਚ ਮਾਹਿਰ ਸੀ, ਉਸੇ ਹੀ ਦਿਨ ਅੱਧੀ ਛੁੱਟੀ ਤੋਂ ਬਾਅਦ ਕਿਸੇ ਨੇ ਗੋਨੇ ਨੂੰ ਇਹ ਕਹਿ ਦਿੱਤਾ, ਕਿ ਸਾਇੰਸ ਵਾਲੀ ਮੈਡਮ ਤਾਂ ਦੋ ਦਿਨ ਲਈ ਛੁੱਟੀ ਲੈ ਕੇ ਕਿਤੇ ਜਾ ਰਹੀ ਹੈ।

ਗੋਨੇ ਨੂੰ ਇੰਨੀ ਗੱਲ ਸੁਣ ਕੇ ਬੜੀ ਖੁਸ਼ੀ ਹੋਈ,ਤੇ ਮਨ ਹੀ ਮਨ ਕਹਿਣ ਲੱਗਾ ਚਲੋ ਦੋ ਦਿਨ ਤਾਂ ਕੋਈ ਪ੍ਰਵਾਹ ਨਹੀਂ, ਜਦੋਂ ਮੈਡਮ ਆਊਗੀ ਓਦੋਂ ਦੇਖੀ ਜਾਊਗੀ, ਸਾਰੀ ਛੁੱਟੀ ਹੋਈ ਅਤੇ ਦੋਵੇਂ ਘਰੇ ਚਲੇ ਗਏ, ਸਿੱਮੀ ਨੇ ਕਿਹਾ, ਵੀਰੇ--- ਰੋਟੀ ਖਾ ਕੇ ਆਪਣਾ ਹੋਮ ਵਰਕ ਕਰ ਲਾ ਨਹੀਂ ਤਾਂ ਕੁੱਟ ਬੜੀ ਪੈਣੀ ਊਂ, ਪਰ ਗੋਨੇ ਨੇ ਕਾਪੀ ਖੋਲ੍ਹ ਕੇ ਨਾ ਵੇਖੀ ਅਤੇ ਨਾ ਹੀਂ ਸਕੂਲ ਦਾ ਕੰਮ ਕੀਤਾ, ਸਿੱਮੀ ਨੂੰ ਬੜਾ ਡਰ ਲੱਗ ਰਿਹਾ ਸੀ ਕਿ ਵੀਰੇ ਨੇ ਕੰਮ ਨਹੀਂ ਕੀਤਾ, ਉਸਦੇ ਵੀਰ ਨੂੰ ਖੜ੍ਹਾ ਵੀ ਕੀਤਾ ਜਾਊਗਾ ਤੇ ਕੁੱਟਿਆ ਵੀ ਜਾਊਗਾ, ਇਸ ਲਈ ਸਿੱਮੀ ਬੜੀ ਉਦਾਸ ਸੀ,ਕਿਉਂਕਿ ਸਿੱਮੀ ਆਪਣੇ ਵੀਰ ਨੂੰ ਕੁੱਟ ਪੈਂਦੀ ਹੋਈ ਵੇਖ ਕੇ ਸਹਾਰ ਨਹੀਂ ਸਕਦੀ ਸੀ, ਉਸਦੀ ਮੰਮੀ ਨੇ ਉਸਨੂੰ ਉਦਾਸੀ ਦਾ ਕਾਰਨ ਪੁੱਛਿਆ ਤਾਂ ਉਸ ਨੇ ਝੱਟ ਜਵਾਬ ਦਿੱਤਾ, ਮੰਮੀ ਵੀਰ ਨੇ ਸਕੂਲ ਦਾ ਕੰਮ ਨਹੀਂ ਕੀਤਾ, ਇਸ ਨੂੰ ਕਹੋ ਸਕੂਲ ਦਾ ਕੰਮ ਕਰ ਲਵੇ ਨਹੀਂ ਤਾਂ ਸਾਇੰਸ ਵਾਲੀ ਮੈਡਮ ਬੜੀ ਗੁੱਸੇ ਦੀ ਭੈੜੀ ਹੈ, ਇਸ ਨੂੰ ਉਸ ਨੇ ਬਖਸ਼ਣਾ ਨਹੀਂ ਏਂ, ਮੰਮੀ ਨੇ ਵੀ ਸਕੂਲ ਦਾ ਕੰਮ ਕਰਨ ਲਈ ਗੋਨੇ ਨੂੰ ਕਿਹਾ, ਪਰ ਗੋਨੇ ਨੇ ਅੱਗੋਂ ਜਵਾਬ ਦਿੱਤਾ--- ਕੱਲ੍ਹ ਨੂੰ ਕਰ ਲਵਾਂਗਾ----ਕੱਲ੍ਹ ਨੂੰ ਕਿਹੜਾ ਮੈਡਮ ਨੇ ਆਉਣਾ ਹੈ,

ਅਗਲਾ ਦਿਨ ਹੋਇਆ, ਗੋਨਾ ਤੇ ਸਿੰਮੀ ਤਿਆਰ ਹੋ ਕੇ ਸਕੂਲ ਚਲੇ ਗਏ, ਗੋਨਾ ਅੰਦਰੋਂ ਬਹੁਤ ਖੁਸ਼ ਸੀ, ਕਿਉਕਿ ਉਸਨੂੰ ਨੂੰ ਇਹ ਸੀ ਕਿ ਮੈਡਮ ਤਾਂ ਅੱਜ ਛੁੱਟੀ ਤੇ ਹੈ, ਸਕੂਲ ਲੱਗਣ ਲਈ ਘੰਟੀ ਵੱਜੀ ਤੇ ਪ੍ਰੇਅਰ ਸ਼ੁਰੂ ਹੋਈ, ਵਾਕਿਆ ਈ ਅੱਜ ਸਾਇੰਸ ਵਾਲੀ ਮੈਡਮ ਕਿਤੇ ਨਜਰ ਨਹੀਂ ਆ ਰਹੀ ਸੀ, ਸਾਰੇ ਬੱਚੇ ਕਲਾਸਾਂ ਵਿਚ ਜਾ ਚੁੱਕੇ ਸਨ, ਸਿੰਮੀ ਤੇ ਗੋਨੇ ਦੀ ਕਲਾਸ ਦੇ ਬੱਚੇ ਬਹੁਤ ਰੌਲਾ ਪਾ ਰਹੇ ਸਨ, ਕਿਉਂਕਿ ਪਹਿਲਾ ਹੀ ਪੀਰੀਅਡ ਸਾਇੰਸ ਵਾਲੀ ਮੈਡਮ ਦਾ ਸੀ, ਤੇ ਉਹ ਅੱਜ ਗੈਰ ਹਾਜਰ ਸੀ, ਪਹਿਲਾ ਪੀਰੀਅਡ ਖਤਮ ਹੋਣ ਦਾ ਅਜੇ ਅੱਧਾ ਸਮਾਂ ਪਿਆ ਸੀ, ਕਾਹਲੀ ਕਾਹਲੀ ਕਦਮੀਂ ਸਾਇੰਸ ਵਾਲੀ ਮੈਡਮ ਇੱਕ ਦਮ ਅੰਦਰ ਆਣ ਵੜੀ, ਤੇ ਗੋਨੇ ਦਾ ਮੈਡਮ ਵੇਖ ਕੇ ਇੱਕ ਦਮ ਰੰਗ ਉੱਡ ਗਿਆ ਤੇ ਉਹ ਕੰਬਣ ਲੱਗ ਪਿਆ, ਸਿੰਮੀ ਨੇ ਉਸਨੂੰ ਕੰਬਦੇ ਹੋਏ ਨੂੰ ਵੇਖ ਲਿਆ ਤੇ ਪੈੱਨ ਦੇਣ ਦੇ ਬਹਾਨੇ ਉਸ ਕੋਲ ਜਾ ਕੇ ਇਹ ਕਿਹਾ,--- ਵੀਰੇ--ਤੂੰ ਇਹ ਕਹਿ ਦੇਵੀਂ ਕਿ ਮੇਰੀ ਕਾਪੀ ਚੋਰੀ ਹੋ ਗਈ ਹੈ, ਕਿਸੇ ਨੇ ਬਸਤੇ ਵਿੱਚੋਂ ਕੱਢ ਲਈ ਏ,---- ਬਾਕੀ--- ਮੈਂ ਆਪੇ ਸਭ ਸਾਂਭ ਲਵਾਂਗੀ,

ਸਾਇੰਸ ਵਾਲੀ ਮੈਡਮ ਸਾਰੇ ਮੁੰਡਿਆਂ ਦੇ ਕੰਮ ਚੈੱਕ ਕਰੀ ਜਾ ਰਹੀ ਸੀ, ਜਿਉਂ ਹੀਂ ਗੋਨੇ ਦੀ ਵਾਰੀ ਤਾਂ ਉਸਨੇ ਖੜ੍ਹਾ ਹੋਕੇ ਕਿਹਾ ਮੈਡਮ ਜੀ,---ਮੈਂ ਸਕੂਲ ਦਾ ਕੰਮ ਤਾਂ ਜਾਦਿਆਂ ਹੀ ਕਰ ਲਿਆ ਸੀ, ਪਰ ਐਥੇ ਆਣ ਕੇ ਕਿਸੇ ਨੇ ਮੇਰੀ ਕਾਪੀ ਬਸਤੇ ਵਿੱਚੋਂ ਕੱਢ ਲਈ ਏ, ਪਤਾ ਨਹੀਂ ਕਿਸ ਨੇ ਚੋਰੀ ਕਰ ਲਈ ਏ, ਸਾਇੰਸ ਵਾਲੀ ਮੈਡਮ ਨੂੰ ਇੱਕ ਦਮ ਗੁੱਸਾ ਆ ਗਿਆ ਤੇ ਕਿਹਾ, ਤੂੰ ਬੜੇ ਬਹਾਨੇ ਮਾਰਦਾਂ ਏਂ ਗੋਨਿਆਂ, ਤੈਨੂੰ ਅੱਜ ਤਾਂ ਸਬਕ ਸਿਖਾ ਕੇ ਛੱਡਾਂਗੀ, ਬੱਚੂ ਅੱਜ ਨਹੀਂ ਛੱਡਦੀ ਤੈਨੂੰ, ਮੈਡਮ ਦਾ ਗੁੱਸਾ ਵੇਖ ਕੇ ਸਿੰਮੀ ਇੱਕ ਦਮ ਘਬਰਾ ਗਈ ਤੇ, ਕੋਲ ਆਕੇ ਕਹਿਣ ਲੱਗੀ ਮੈਡਮ ਜੀ ਮੈਂ ਕੱਲ੍ਹ ਆਪਣਾ ਹੋਮ ਵਰਕ ਨਹੀਂ ਕਰ ਪਾਈ, ਘਰ ਦਾ ਕੰਮ ਕਰਦੀ ਰਹੀ, ਇਸ ਲਈ ਇਸ ਦੀ ਕਾਪੀ ਮੈਂ ਚੋਰੀ ਕੀਤੀ ਏ, ਇਹ ਹੈ ਇਸ ਦੀ ਕਾਪੀ, ਸਿੰਮੀ ਨੇ ਆਪਣੇ ਬਸਤੇ ਵਿੱਚੋਂ ਆਪਣੀ ਹੀ ਕਾਪੀ ਕੱਢ ਕੇ ਗੋਨੇ ਦੇ ਬਸਤੇ ਤੇ ਰੱਖ ਦਿੱਤੀ--- ਤੇ ਵਾਪਿਸ ਮੈਡਮ ਦੇ ਸਾਹਮਣੇ ਆਣ ਕੇ ਖਲੋ ਗਈ, ਮੈਡਮ ਨੇ ਕਿਹਾ ਤੈਨੂੰ ਪਤਾ ਏ ਚੋਰੀ ਕਰਨਾ ਕਿੰਨਾ ਵੱਡਾ ਗੁਨਾਹ ਏਂ ?

ਤੇ ----ਤੂੰ ਇੰਨੀ ਇੰਨਟੈਲੀਜੈਂਟ ਹੋ ਕੇ--ਇੰਨੀ- ਨੀਚ ਹਰਕਤ ਕੀਤੀ ਏ,----- -----ਚੱਲ---- ਉਹ ਕਾਪੀ ਉੱਥੋਂ ਚੁੱਕ ਤੇ ਆਪਣੇ ਹੱਥਾਂ

ਵਿੱਚ ਫੜ ਕੇ ਦੋਵੇਂ ਬਾਹਾਂ ਖੜ੍ਹੀਆਂ ਕਰਕੇ ਕੰਧ ਨਾਲ ਲੱਗ ਕੇ ਖਲੋ ਜਾ, ਸਿੱਮੀ ਕਾਪੀ ਹੱਥਾਂ ਵਿੱਚ ਫੜ ਕੇ ਕੰਧ ਨਾਲ ਲੱਗ ਕੇ ਕਾਫੀ ਦੇਰ ਤੱਕ ਖੜ੍ਹੀ ਰਹੀ,

ਮੈਡਮ ਨੇ ਸਾਰਿਆਂ ਦੀਆਂ ਕਾਪੀਆਂ ਚੈੱਕ ਕਰਕੇ, ਹੱਥ ਵਿੱਚ ਮੋਟੀ ਸਾਰੀ ਬੈਂਤ ਦੀ ਸੋਟੀ ਫੜ੍ਹੀ ਤੇ ਸਿੱਮੀ ਦੇ ਹੱਥੋਂ ਕਾਪੀ ਫੜ੍ਹ ਕੇ ਮੇਜ ਤੇ ਰੱਖ ਦਿੱਤੀ ਤੇ ਸਿੱਮੀ ਨੂੰ ਦੋਵੇਂ ਹੱਥ ਅੱਗੇ ਕਰਨ ਲਈ ਕਿਹਾ, ਸਿੱਮੀ ਨੇ ਆਪਣੇ ਕੂਲੇ ਕੂਲੇ ਦੋਵੇਂ ਹੱਥ ਅੱਗੇ ਨੂੰ ਵਧਾ ਦਿੱਤੇ, ਤੇ ਮੈਡਮ ਨੇ ਸਾਰੇ ਜੋਰ ਨਾਲ ਤਿੰਨ ਤਿੰਨ ਸੋਟੀਆਂ ਦੋਵਾਂ ਹੱਥਾਂ ਤੇ ਬੜੇ ਜੋਰ ਜੋਰ ਨਾਲ ਮਾਰ ਦਿੱਤੀਆਂ, ਸਿੱਮੀ ਦਰਦ ਨਾਲ ਕੁਰਲਾ ਉੱਠੀ ਤੇ ਆਪਣੇ ਵੀਰੇ ਗੋਨੇ ਵੱਲ ਵੇਖ ਕੇ ਮੁਸਕਰਾ ਪਈ--- ਮੈਡਮ ਆਪਣੀ ਕੁਰਸੀ ਤੇ ਆਣ ਬੈਠੀ ਤੇ ਗੋਨੇ ਨੂੰ ਆਵਾਜ਼ ਮਾਰ ਕੇ ਕੋਲ ਬੁਲਾ ਲਿਆ ਤੇ ਜਿਉਂ ਹੀ ਗੋਨੇ ਦੀ ਕਾਪੀ ਸਮਝ ਕੇ ਖੋਲ੍ਹੀ ਤੇ ਇੱਕ ਦਮ ਹੈਰਾਨ ਹੋ ਗਈ, ਆਖਣ ਲੱਗੀ ---ਹੈਂ---- ਇਹ ਕਾਪੀ ਗੋਨੇ ਤੇਰੀ ਤਾਂ ਨਹੀਂ ? ਇਹ ਤਾਂ ਸਿੱਮੀ ਦੀ ਏ, ਇਹ---- ਚੱਲ--- ਕੀ ਰਿਹਾ ਏ, ? ਮੈਡਮ ਨੇ ਸਿੱਮੀ ਨੂੰ ਕਿਹਾ------ਸਿੱਮੀ--- ਇਹ ਕਾਪੀ ਤਾਂ ਤੇਰੀ ਏ, ਇਹ ਲਿਖਾਈ ਵੀ ਤੇਰੀ ਏ, ਪਰ ਤੂੰ ਝੂਠ ਕਿਉਂ ਬੋਲਿਆ---- ?

ਸਿੱਮੀ ਨੇ ਅੱਖਾਂ ਪੂੰਝਦੀ ਹੋਈ ਨੇ ਕਿਹਾ, ਮੈਡਮ ਜੀ--- ਮੇਰੇ ਵੀਰ ਨੇ ਸਕੂਲ ਦਾ ਕੰਮ ਨਹੀਂ ਕੀਤਾ ਸੀ, ਕਹਿੰਦਾ ਸੀ ਅੱਜ ਮੈਡਮ ਛੁੱਟੀ ਤੇ ਹੈ, ਇਸ ਲਈ ਕੱਲ੍ਹ ਨੂੰ ਕਰ ਲਵਾਂਗਾ, ਪਰ ਤੁਸੀਂ ਸਕੂਲੇ ਆ ਗਏ, ਇਸ ਲਈ ਉਹ ਘਬਰਾ ਗਿਆ, ---ਮੈਡਮ ਜੀ ---ਮੇਰਾ ਵੀਰ ਬੜਾ ਭੋਲਾ ਏ--- ਪਰ ਮੈਨੂੰ ਬਹੁਤ ਪਿਆਰਾ ਏ, ਇਸ ਲਈ ਉਸ ਨੂੰ ਪੈਂਦੀ ਹੋਈ ਕੁੱਟ ਵੇਖ ਕੇ ਮੇਰੇ ਤੋਂ ਸਹਾਰਿਆ ਨਹੀਂ ਜਾਣਾ ਸੀ, ਇਸ ਲਈ ਉਸਨੂੰ ਮੈਂ ਹੀ ਕਿਹਾ ਸੀ ਕਿ ਤੂੰ ਕਹਿ ਦੇਵੀਂ ਕਿ ਮੇਰੀ ਕਾਪੀ ਚੋਰੀ ਹੋ ਗਈ ਹੈ, ਤੇ ਮੈਂ ਇਹ ਇਲਜਾਮ ਆਪਣੇ ਸਿਰ ਲੈ ਲਵਾਂਗੀ ਤੇ ਤੂੰ ਕੁੱਟ ਤੋਂ ਬਚ ਜਾਂਵੇਗਾ,

ਮੈਡਮ ਨੇ ਗੋਨੇ ਨੂੰ ਅਵਾਜ਼ ਦੇ ਕੇ ਕਿਹਾ, ਇੱਧਰ ਆ ਗੋਨੇ, ------ --ਸਿੱਮੀ--- ਹੁਣ ਦੱਸ ਮੈਂ ਤੇਰੇ ਵੀਰੇ ਨੂੰ ਕੁੱਟਾਂ ਕਿ ਨਾ-- ?

ਸਿੱਮੀ ਨੇ ਕਿਹਾ ਮੈਡਮ ਜੀ ਮੇਰੇ ਵੀਰੇ ਨੂੰ ਨਾ ਮਾਰਿਓ,ਮੈਨੂੰ ਭਾਂਵੇ ਹੋਰ ਮਾਰ ਲਓ, ----ਏ ----ਆਹ ਲਓ----ਸਿੱਮੀ ਨੇ ਫਿਰ ਦੋਵੇਂ ਹੱਥ ਅੱਗੇ ਕਰ ਦਿੱਤੇ।

ਮੈਡਮ ਨੇ ਸਿੰਮੀ ਦੇ ਦੋਵੇਂ ਹੱਥ ਆਪਣੇ ਹੱਥਾਂ ਵਿੱਚ ਲੈ ਕੇ ਘੁੱਟ ਲਏ ਤੇ ਸਿੰਮੀ ਨੂੰ ਆਪਣੀ ਗਲਵਕੜੀ ਵਿੱਚ ਲੈ ਲਿਆ, ਹੁਣ ਮੈਡਮ ਨੂੰ ਇੰਜ ਲੱਗ ਰਿਹਾ ਸੀ ਜਿਵੇਂ ਸਿੰਮੀ ਨੂੰ ਮਾਰ ਕੇ ਉਸ ਕੋਲੋਂ ਬੜਾ ਵੱਡਾ ਗੁਨਾਹ ਹੋ ਗਿਆ ਹੈ ਸਿੰਮੀ ਦੇ ਦੋਵੇਂ ਹੱਥਾਂ ਨਾਲ ਮੈਡਮ ਆਪਣੀਆਂ ਅੱਖਾਂ ਦੇ ਹੰਝੂ ਪੂੰਝਦੀ ਹੋਈ ਨੇ ਕਿਹਾ ---ਸਿੰਮੀ-- ਅੱਜ ਤੂੰ ਇਹ ਸਾਬਤ ਕਰ ਦਿੱਤਾ ਹੈ ਕਿ ਭੈਣਾਂ ਆਪਣੇ ਵੀਰਾਂ ਦਾ ਦਰਦ ਨਹੀਂ ਸਹਾਰ ਸਕਦੀਆਂ ਤੇ ਵੀਰਾਂ ਲਈ ਕਦੇ ਵੀ ਤੇ ਕਿਤੇ ਵੀ ਹੱਸ ਕੇ ਸੂਲੀ ਤੇ ਵੀ ਚੜ੍ਹ ਸਕਦੀਆਂ ਨੇ---ਸੂਲੀ ਤੇ ਵੀ ਚੜ੍ਹ ਸਕਦੀਆਂ ਨੇ।

******

# ਚਿੜੀ ਦੇ ਬੋਟ ਦਾ ਬਰਥ-ਡੇਅ

ਆਪਣੇ ਹੱਥੀਂ ਖੁੱਦ ਬਣਾ ਕੇ ਲਾਏ ਆਲ੍ਹਣਿਆਂ ਨੂੰ ਅੱਜ ਦਸ ਪੰਦਰਾਂ ਦਿਨ ਹੋ ਗਏ ਸਨ, ਗੁਰਮੁੱਖ ਸਿੰਘ ਰੋਜ ਉਸੇ ਹੀ ਰੋਡ ਤੋਂ ਲੰਘਦਾ ਸੀ, ਜਿੱਥੇ ਉਸ ਨੇ ਸੰਘਣੇ ਰੁੱਖ ਵੇਖ ਕੇ ਆਲ੍ਹਣੇ ਲਾਏ ਹੋਏ ਸਨ, ਆਉਂਦਾ ਹੋਇਆ ਜਾਂ ਜਾਂਦਾ ਹੋਇਆ, ਬੜੇ ਧਿਆਨ ਨਾਲ ਰੁੱਕ ਕੇ ਆਲ੍ਹਣਿਆਂ ਵਿੱਚ ਵੇਖਦਾ ਪਰ ਕਿਸੇ ਵੀ ਪੰਛੀ ਨੇ ਜਾਂ ਚਿੱੜੀ ਨੇ ਵਿੱਚ ਆਪਨਾ ਰਹਿਣ ਬਸੇਰਾ ਨਹੀਂ ਬਣਾਇਆ ਸੀ, ਅੱਜ ਦਫਤਰ ਵਿੱਚ ਅੱਧੀ ਛੁੱਟੀ ਸੀ, ਗੁਰਮੁੱਖ ਸਿੰਘ ਜਲਦੀ ਜਲਦੀ ਦਫਤਰ ਚੋਂ ਬਾਹਰ ਨਿੱਕਲਿਆ ਅਤੇ ਬਿਨਾਂ ਰੁਕੇ ਮੋਟਰਸਾਈਕਲ ਨੂੰ ਕਿੱਕ ਮਾਰ ਕੇ ਘਰ ਵੱਲ ਨੂੰ ਤੁਰ ਪਿਆ, ਥੋੜ੍ਹੀ ਹੀ ਦੂਰੀ ਤੇ ਜਦੋਂ ਰੋਡ ਤੇ ਚੜ੍ਹਿਆ ਤਾਂ ਸਾਹਮਣੇ ਇੱਕ ਪਾਸੇ ਗਾਹੇ ਹੋਏ ਤੋਰੀਏ ਦੇ ਪਿੱੜ ਵਿੱਚ ਚਿੜੀਆਂ ਦੇ ਬੈਠੇ ਹੋਏ ਝੁੰਡ ਵੇਖਕੇ ਬਹੁਤ ਖੁਸ਼ ਹੋ ਗਿਆ।

ਇੱਕ ਦਮ ਵੇਖ ਕੇ ਮੋਟਰਸਾਈਕਲ ਨੂੰ ਬਰੇਕ ਮਾਰੀ ਤੇ ਰੁੱਕ ਗਿਆ, ਕਿੰਨਾ--ਹੀ ਚਿਰ ਖਲੋਤਾ ਹੋਇਆ ਚੁੱਗਦੀਆਂ ਹੋਈਆਂ ਚਿੜੀਆਂ ਨੂੰ ਵੇਖਦਾ ਰਿਹਾ, ਲਾਗਲੇ ਖੇਤ ਵਿੱਚ ਪਾਣੀ ਲਾਉਂਦਾ ਹੋਇਆ ਜਿਮੀਂਦਾਰ ਵੀ ਕਦੋਂ ਕੋਲ ਆਣ ਕੇ ਖਲੋ ਗਿਆ ਗੁਰਮੁੱਖ ਸਿੰਘ ਨੂੰ ਪਤਾ ਹੀ ਨਾ ਲੱਗਾ, ਜਿਮੀਦਾਰ ਨੇ ਅਵਾਜ ਮਾਰ ਕੇ ਆਖਿਆ ਕਿਵੇਂ ਆਂ ਸਿੰਘਾ, ਬੱਸ ਠੀਕ ਆ ਜੀ, ਗੁਰਮੁੱਖ ਸਿੰਘ ਨੇ ਤ੍ਰਭਕ ਕੇ ਪਿਛਾਂਹ ਮੁੜ ਕੇ ਦੇਖਦੇ ਹੋਏ ਨੇ ਕਿਹਾ, ਚਿੜੀਆਂ ਵੇਖ ਕੇ ਮਨ ਖੁਸ਼ ਹੋ ਗਿਆ ਨਾ? ਜਿਮੀਦਾਰ ਨੇ ਗੁਰਮੁੱਖ ਸਿੰਘ ਨੂੰ ਖੁਸ਼ ਵੇਖ ਕੇ ਕਿਹਾ, ਹਾਂ ਜੀ ਭਾਅ ਜੀ, ਸੱਚ ਪੁੱਛੋ ਨਾ--- ਅੱਜ ਤਾਂ ਚਿੱੜੀਆਂ ਵੇਖ ਕੇ ਮਨ ਖੁਸ਼ ਹੋ ਗਿਆ ਤੇ ਨਾਲ ਹੀ ਬਚਪਨ ਦੀਆਂ ਯਾਦਾਂ ਵੀ ਤਾਜਾ ਹੋ ਗਈਆਂ, ਅਸੀਂ ਨਿਕੇ ਨਿਕੇ ਹੁੰਦੇ ਟੋਕਰਾ ਲਾਕੇ ਚਿੜੀਆਂ ਫੜ੍ਹਦੇ ਹੁੰਦੇ ਸੀ, ਤੇ ਉਹਨਾਂ ਨੂੰ ਰੰਗ ਲਾ ਕੇ ਛੱਡ ਦੇਂਦੇ ਹੁੰਦੇ ਸੀ, ਪਰ ਭਾਅ ਜੀ ਮੈਨੂੰ ਇੱਕ ਗੱਲ ਦੀ ਸਮਝ ਨਹੀਂ ਆਈ, ਆਹ ਇਸ ਰੋਡ ਤੇ ਜਾਂਦਿਆਂ ਹੋਇਆਂ ਮੈਂ ਦਸ ਪੰਦਰਾਂ ਆਲ੍ਹਣੇ ਬਣਾ ਕੇ ਲਾਏ ਹੋਏ ਨੇ, ਉਹਨਾਂ ਵਿੱਚ ਤਾਂ ਕਿਸੇ ਚਿੱੜੀ ਨੇ ਘਰ ਨਹੀਂ ਬਣਾਇਆ, ਪਤਾ ਨਹੀਂ ਕਿਉਂ? ਗੁਰਮੁੱਖ ਸਿੰਘ ਨੇ ਜਿਮੀਦਾਰ ਨੂੰ ਕਿਹਾ, ਇਹਦੇ ਵੀ ਸਿੰਘਾਂ,

ਅਸੀਂ ਆਪ ਹੀ ਜਿੰਮੇਵਾਰ ਆਂ, ਪਤਾ ਈ ਕਿਵੇਂ, ਆਜਾ ਹੁਣ ਵੱਟ ਤੇ ਬਹਿ ਜਾ, ਮੈਂ ਤੈਨੂੰ ਦੱਸਦਾਂ, ਇਹ ਤਾਂ ਤੈਨੂੰ ਵੀ ਪਤਾ ਹੋਣਾ ਕਿ ਪਹਿਲਾਂ ਹਰ ਖੇਤ ਵਿੱਚ ਲੋਕ, ਸਰੋਂਆਂ ਬੀਜਦੇ ਹੁੰਦੇ ਸਨ।

ਤੋਰੀਆ ਬੀਜਦੇ ਹੁੰਦੇ ਸਨ, ਮੱਕੀ ਬੀਜਦੇ ਹੁੰਦੇ ਸਨ, ਤੇ ਹੁਣ--- ਬੱਸ ਕਣਕ ਤੇ ਝੋਨਾ,--- ਕਣਕ ਤੇ ਝੋਨਾ ----ਸਾਡੇ ਨਾਲੋਂ ਤਾਂ ਜਾਨਵਰ ਤੇ ਪੰਛੀ ਸਿਆਣੇ ਆਂ, ਜਿਹੜੇ ਨਾ ਤਾਂ ਕਣਕ ਖਾਂਦੇ ਆ, ਤੇ ਨਾ ਹੀ ਝੋਨਾ ਪਤਾ ਈ ਕਿਉਂ ? ਕਿਉਂ--- ਗੁਰਮੁੱਖ ਸਿੰਘ ਨੇ ਆਖਿਆ, ਲੈ ਉਹ ਵੀ ਸੁਣ, ਜਿੱਮੀਦਾਰ ਨੇ ਆਪਣੀ ਮੋਟਰ ਵੱਲ ਵੇਖਕੇ ਫਿਰ ਦੱਸਣਾ ਸ਼ੁਰੂ ਕੀਤਾ, ਸਭ ਤੋਂ ਜਿਆਦਾ ਜਹਿਰੀਲੀਆਂ ਸਪਰੇਆਂ ਆਪਾਂ ਕਿਸ ਨੂੰ ਕਰਨੇ ਆਂ ?-- ਕਣਕ ਤੇ ਝੋਨੇ ਨੂੰ-- ਇਸ ਲਈ ਜਾਨਵਰ ਇਹਨਾਂ ਨੂੰ ਨਹੀਂ ਖਾਂਦੇ, ਪਰ ਆਪਾਂ ਖਾਈ ਜਾਨੇ ਆਂ, ਜਦੋਂ ਆਪਾਂ ਸਰੋਂਆਂ ਬੀਜਣੀਆਂ ਛੱਡ ਗਏ, ਤੋਰੀਏ ਬੀਜਣੇ ਛੱਡ ਗਏ, ਇਹ ਵਿਚਾਰੇ ਰੱਬ ਦੇ ਜੀਅ ਕੀ ਖਾ ਕੇ ਗੁਜ਼ਾਰਾ ਕਰਨ, ਅੱਜ ਕਿਸੇ ਦੇ ਘਰੋਂ ਕੰਨ ਚ ਪਾਉਣ ਲਈ ਘਰ ਦੇ ਕਢਾਏ ਹੋਏ ਤੇਲ ਦੀ ਬੂੰਦ ਨਹੀਂ ਲੱਭਦੀ, ਹੱਟੀਆਂ ਤੋਂ ਤੇਲ ਲੈ ਕੇ ਆਉਂਦੇ ਹਾਂ, ਉਹ ਵੀ ਪੌਣੇ ਦੋ ਸੌ ਨੂੰ ਲੀਟਰ ਤੇਲ, ਜੇ ਇਹੋ ਹੀ ਲੋਕ ਦੁਬਾਰਾ ਫਿਰ ਸਰੋਂ, ਤੋਰੀਏ, ਮੱਕੀ, ਤਾਰਾਮੀਰਾ ਤਿੱਲ, ਬੀਜਣ ਲੱਗ ਪੈਣ ਨਾ, ਤੇ ਵਪਾਰੀ ਤਰਲਿਆਂ ਨਾਲ ਮਿੰਨਤਾਂ ਕਰਕੇ ਘਰੋਂ ਲੈ ਕੇ ਜਾਣ। ਜਿਹੜੇ ਅੱਜ ਅਸੀਂ ਮਗਰ ਮਗਰ ਫਿਰਦੇਂ ਆਂ ਨਾਂ, ਜੇ ਕੱਲ੍ਹ ਨੂੰ ਇਹ ਨਾਂਹ ਮਗਰ ਮਗਰ ਫਿਰਨ, ਤਾਂ ਮੈਨੂੰ ਕਹਿ ਦਈਂ, ਇੱਕ ਗੱਲ ਹੋਰ ਹੁਣ ਮੇਰੀ ਸੁਣ ਸਿੰਘਾ, ਪਹਿਲਾਂ ----- ਸਭਦੇ ਘਰ ਕੱਚੇ ਹੁੰਦੇ ਸੀ , ਕਿਸੇ ਵਿਰਲੇ ਵਾਂਝੇ ਨੇ ਪੱਕੇ ਪਾਏ ਹੁੰਦੇ ਸੀ।

ਉੱਦੋਂ ਘਰਾਂ ਦੇ ਵਿੱਚ ਲੁੱਕਣ ਲਈ ਪੰਛੀਆਂ ਨੂੰ ਥਾਂ ਲੱਭ ਜਾਂਦੀ ਸੀ, ਨਾਲੇ ਸਾਰੇ ਪਰਿਵਾਰ ਪਿਆਰ ਨਾਲ ਰਹਿੰਦੇ ਸੀ। ਇਹ ਪੰਛੀ ਵੀ ਉੱਥੇ ਰਹਿੰਦੇ ਆ ਜਿੱਥੇ ਪਿਆਰ ਹੋਵੇ।

ਤੇ ਹੁਣ ਸਾਡੇ ਵਰਗੇ, ਪੈਲੀ ਭਾਂਵੇ ਇੱਕ ਕਿੱਲਾ ਈ ਹੋਵੇ, ਕਰਜਾ ਚੁੱਕ ਕੇ ਵੇਖੋ ਵੇਖੀ ਕੋਠੀ ਤਿੰਨ ਮੰਜਲੀ ਪਾਉਣੀ ਆਂ, ਮੁੜਕੇ ਭਾਵੇਂ ਫਾਹ ਈ ਲੈਣਾ ਪੈ ਜੇ, ਕਰਜੇ ਤੋਂ ਨਹੀਂ ਡਰਨਾ---- ਚੰਗਾ ਸਿੰਘਾ ਮੇਰਾ ਕਿਆਰਾ ਭਰ ਗਿਆ ਹੋਣਾ ਏਂ, ਹੁਣ ਮੈ ਜਾਨਾ ਜਿਮੀਦਾਰ ਨੇ ਉੱਠਦਿਆਂ ਹੋਇਆਂ ਕਿਹਾ, ਚੰਗਾ ਭਾਅ ਜੀ ਬਹੁਤ ਵਧੀਆ ਗੱਲਾਂ ਸੁਣਾਈਆਂ ਤੁਸੀਂ, ਨਾਲੇ ਬਿਲਕੁਲ ਸੱਚੀਆਂ, ਮੈਨੂੰ

ਵੀ ਪਤਾ ਲੱਗ ਗਿਆ, ਇਹ ਵਾਕਿਆ ਈ ਤੋਰੀਏ, ਸਰੋਂ ਨੂੰ ਜਿਆਦਾ ਪਸੰਦ ਕਰਦੀਆਂ ਨੇ, ਮੈਂ ਅੱਜ ਈ ਹੱਟੀ ਤੋਂ ਤੋਰੀਆ ਜਾਂ ਸਰੋਂ ਲੈ ਕੇ ਜਾਨਾ ਆਂ, ਗੁਰਮੁੱਖ ਸਿੰਘ ਨੇ ਮੋਟਰਸਾਈਕਲ ਨੂੰ ਕਿੱਕ ਮਾਰੀ ਅਤੇ ਘਰ ਵੱਲ ਨੂੰ ਤੁਰ ਪਿਆ, ਜਾਂਦਿਆਂ ਈਂ ਹੱਟੀ ਤੋਂ ਪੰਛੀਆਂ ਦਾ ਖਾਣਾ ਦਾਣਾ ਲਿਆ ਅਤੇ ਘਰੇ ਪਹੁੰਚ ਗਿਆ, ਗੇਟ ਖੋਲ੍ਹਿਆ ਤੇ ਗੁਰਮੁੱਖ ਸਿੰਘ ਦਾ ਛੋਟਾ ਜਿਹਾ ਬੇਟਾ ਭੱਜ ਕੇ ਅੱਗੋਂ ਆਇਆ ਤੇ ਤੋਤਲੀ ਜਿਹੀ ਜਬਾਨ ਨਾਲ ਆਖਣ ਲੱਗਾ, ਦੈਦੀ ਜੀ ਦੈਦੀ ਜੀ ਬੋਦੀ ਆਲੀ ਚਿਲੀ ਦਾ ਬੋਤ,-- ਚੀਂ-ਚੀਂ ਤਲਦਾ ਉੱਥੇ, ਦੈਦੀ ਜੀ ਉੱਥੇ-- ਬੇਟੇ ਨੇ ਉਂਗਲੀ ਕਰਕੇ ਕਿਹਾ, ਮੰਮੀ ਤਹਿੰਦੀ ਬਲਥ ਦੇਅ ਮਨਾਂਵਾ ਦੇ ਉਹਦਾ--ਓ ਤੇਰੀ ਨੂੰ ਸੀ, ਕਿੱਥੇ ਮੇਰੇ ਪੁੱਤ ਨੇ ਬੋਦੀ ਆਲੀ ਚਿੜੀ ਦਾ ਬੋਟ ਵੇਖ ਲਿਆ, ਗੁਰਮੁੱਖ ਸਿੰਘ ਨੇ ਪੁੱਤ ਨੂੰ ਚੁੱਕਦੇ ਹੋਏ ਨੇ ਕਿਹਾ, ਇਹਨੇ ਜਦੋਂ ਦਾ ਬੁਲਬੁਲ ਦਾ ਬੋਟ ਤੂਤ ਨਾਲ ਟੰਗੇ ਆਲ੍ਹਣੇ ਚ ਵੇਖਿਆ ਏ , ਉਦੋਂ ਦਾ ਈ ਬੜਾ ਖੁਸ਼ ਏ, ਸਵੇਰ ਦਾ ਈ ਆਖੀ ਜਾਂਦਾ, ਕਹਿੰਦਾ ਇਹਦਾ ਹੈਪੀ ਬਰਥਡੇਅ ਮਨਾਉਣਾ ਆਂ, ਡੈਡੀ ਨੂੰ ਆ ਲੈਣ ਦੇ, ਘੜੀ ਮੁੜੀ ਤੁਹਾਨੂੰ ਗੇਟ ਅੱਗੇ ਵੇਖਣ ਜਾਂਦਾ ਹੈ, ਪਤਨੀ ਨੇ ਬੇਟੇ ਦੀ ਖੁਸ਼ੀ ਦਾ ਇਜਹਾਰ ਕਰਦਿਆਂ ਕਿਹਾ।

ਆਹੋ ਬਈ ਕਿਉਂ ਨਾ ਮਨਾਵਾਂਗੇ ਹੈਪੀ ਬਰਥ ਡੇਅ, ਆਖ਼ਰ ਸਾਡੇ ਘਰੇ ਵੀ ਤਾਂ ਸਾਡੇ ਬੇਟੇ ਦਾ ਦੋਸਤ ਬਣ ਕੇ ਨਵਾਂ ਜੀ ਆਇਆ, ਗੁਰਮੁਖ ਸਿੰਘ ਨੇ ਆਪਣੇ ਬੇਟੇ ਦੀ ਖ਼ੁਸ਼ੀ ਦੀ ਖ਼ਾਤਰ ਖੁਸ਼ ਹੁੰਦਿਆਂ ਕਿਹਾ, ਆਪਣੀ ਪਤਨੀ ਦੇ ਨਾਲ ਆਪਣੇ ਬੇਟੇ ਨੂੰ ਚੁੱਕ ਕੇ ਖੜ੍ਹਾ ਹੋਇਆ ਗੁਰਮੁਖ ਸਿੰਘ ਆਲ੍ਹਣੇ ਵਿੱਚ ਬੋਟ ਨੂੰ ਵੇਖ ਕੇ ਖੁਸ਼ ਹੋ ਰਿਹਾ ਸੀ ।

******

# ਦਾਦੀ ਜੀ ਦਾ ਜਨਮ ਦਿਨ

ਰਾਤੀਂ ਦੇਰ ਨਾਲ ਘਰ ਪਰਤੇ ਮੁਕੇਸ਼ ਦੇ ਸੁਤੇ ਪਏ ਦੇ ਖਰਾਟਿਆਂ ਦੀ ਅਵਾਜ ਚਾਹ ਲੈ ਕੇ ਆਉਂਦੀ ਹੋਈ ਮਾਂ ਦੇ ਕੰਨਾਂ ਵਿੱਚ ਪਈ, ਮਾਂ ਨੇ ਬਿਨਾਂ ਅਵਾਜ਼ ਕੀਤਿਆਂ, ਦਰਵਾਜਾ ਉਸੇ ਤਰ੍ਹਾਂ ਬੰਦ ਕਰ ਦਿੱਤਾ ਅਤੇ ਚਾਹ ਲੈ ਕੇ ਵਾਪਸ ਚਲੀ ਗਈ, ਆਖਣ ਲੱਗੀ ਰਾਤੀਂ ਬਾਲ ਵਾਹਵਾ ਲੇਟ ਆਇਆ ਏ, ਚਲੋ ਹੋਰ ਘੜੀ ਸੌਂ ਲਵੇ, ਮੁਕੇਸ਼ ਆਪਣੀ ਗੂੜੀ ਨੀਂਦੇ ਸੁੱਤਾ ਪਿਆ ਸੀ, ਇੱਕ ਦਮ ਫੋਨ ਦੀ ਘੰਟੀ ਵੱਜੀ ਤੇ ਮੁਕੇਸ਼ ਉਭੜਵਾਹੇ ਉੱਠ ਕੇ ਟਾਈਮ ਵੇਖਣ ਲੱਗਾ, ਟਾਈਮ ਵੇਖਦਿਆਂ ਈਂ ਮੂੰਹ ਚੋਂ ਨਿੱਕਲਿਆ, ਉਹ ਤੇਰੀ ਨੂੰ ਸੀ, ਨੌਂ ਵੱਜ ਗਏ, ਜਾਗ ਈ ਨਹੀਂ ਲੱਗੀ, ਮਾਂ ਨੇ ਵੀਂ ਨਹੀਂ ਉਠਾਇਆ।

ਮਾਂ ਜਲਦੀ ਚਾਹ ਲਿਆਇਉ, ਅਵਾਜ ਮਾਰ ਕੇ ਛੇਤੀ ਛੇਤੀ ਪੈਰੀਂ ਚਪਲਾਂ ਪਾਕੇ ਮੁਕੇਸ਼ ਮੂੰਹ ਹੱਥ ਧੋਣ ਲਈ ਬਾਥਰੂਮ ਵਿੱਚ ਜਾ ਵੜਿਆ, ਮਾਂ ਚਾਹ ਲੇ ਕੇ ਅੰਦਰ ਆਈ, ਮਾਂ ਹੱਥ ਚ ਚਾਹ ਫੜੀ ਕਿੰਨਾ ਹੀ ਚਿਰ ਉਡੀਕਦੀ ਰਹੀ, ਪਰ ਜਦੋਂ ਹੀ ਪੁੱਤ ਬਾਹਰ ਆਇਆ ਤੇ ਕਿਹਾ, ਮੰਮੀ ਜੀ ਤੁਸੀਂ ਚਾਹ ਫੜਾਉ ਮੈਨੂੰ ਤੇ ਤੁਸੀਂ ਜਲਦੀ ਤਿਆਰ ਹੋ ਜਾਉ, ਤੇ ਨਾਲੇ ਆਹ ਲਉ ਦਾਦੀ ਜੀ ਦੇ ਨਵੇਂ ਕੱਪੜੇ ਉਹਨੂੰ ਨੂੰ ਵੀਂ ਜਲਦੀ ਤਿਆਰ ਕਰ ਦਿਉ, ਕਿਉਂ ਕਿੱਥੇ ਜਾਣਾ ਏਂ ? ਮਾਂ ਨੇ ਪੁੱਛਿਆ, ਇਹ ਮੈਂ ਤੁਹਾਨੂੰ ਉੱਥੇ ਜਾ ਕੇ ਹੀ ਦੱਸਾਂਗਾ, ਬੱਸ ਤੁਸੀਂ ਤਿਆਰ ਹੋ ਜਾਉ।

ਮੁਕੇਸ਼ ਨੇ ਉੱਤਰ ਦਿੱਤਾ ਤੇ ਚਾਹ ਗਲਾਸੀ ਖਾਲੀ ਕਰਕੇ ਇੱਕ ਪਾਸੇ ਰੱਖ ਦਿੱਤੀ, ਤੇ ਛੇਤੀ ਨਾਲ ਦਾਦੀ ਜੀ ਦੇ ਕਮਰੇ ਵੱਲ ਗਿਆ ਤੇ ਦਾਦੀ ਜੀ ਦੀ ਰਜਾਈ ਲਾਹ ਕੇ ਆਖਣ ਲੱਗਾ, ਦਾਦੀ ਜੀ ਜਲਦੀ ਉੱਠੋ ਤੇ ਰੈਡੀ ਹੋ ਜਾਉ, ਮੰਮੀ ਜੀ ਤੁਹਾਨੂੰ ਨਵੇਂ ਕੱਪੜੇ ਪਵਾਉਂਦੇ ਨੇ।

ਪੁੱਤ ਮੈਂ ਕਿੱਥੇ ਜਾਣਾ ਏਂ ? ਸੁੱਖ ਨਾਲ ਮੈਂ ਬਿਲਕੁਲ ਠੀਕ ਠਾਕ ਹਾਂ,ਦਾਦੀ ਜੀ ਨੇ ਉੱਤਰ ਦਿੱਤਾ, ਨਹੀਂ ਦਾਦੀ ਜੀ ਦਵਾਈ ਦਵੂਈ ਲੈਣ ਨਹੀਂ ਜਾਣਾ, ਮੈਂ ਤੁਹਾਨੂੰ ਕਿਸੇ ਨਾਲ ਮਿਲਾਉਣਾ ਏਂ, ਮੁਕੇਸ਼ ਨੇ ਕਿਹਾ, ਬੇਟਾ ਉਹਨੂੰ

ਏਥੇ ਲੈ ਆ, ਬੁੱਢੇ ਵਾਰੇ ਹੁਣ ਮੈਥੋਂ ਨਹੀਂ ਤੁਰਿਆ ਜਾਂਦਾ, ਦਾਦੀ ਜੀ ਨੇ ਜਵਾਬ ਦਿੱਤਾ, ਓ --ਦਾਦੀ ਜੀ-- ਬੱਸ ਤੁਸੀਂ ਸਵਾਲ ਨਾ ਕਰੋ, ਜਾਣਾ ਏਂ ਤਾਂ ਬੱਸ ਜਾਣਾ ਏਂ, ਤੁਸੀਂ ਜਲਦੀ ਤਿਆਰ ਹੋ ਜਾਉ। ਇੰਨੀ ਕਹਿ ਕੇ ਮੁਕੇਸ਼ ਬਾਹਰ ਨਿਕਲ ਗਿਆ। ਮੁਕੇਸ਼ ਜਲਦੀ ਜਲਦੀ ਤਿਆਰ ਹੋ ਕੇ ਬੂਟ ਪਾਉਣ ਲੱਗਾ ਤਾਂ ਫੋਨ ਦੀ ਘੰਟੀ ਵੱਜੀ, ਛੇਤੀ ਨਾਲ ਫੋਨ ਕੰਨ ਨੂੰ ਲਾ ਕੇ ਕਹਿਣ ਲੱਗਾ,--ਹੈਲੋ-- ਹਾਂ ਜੀ ਬੱਸ ਮੈਂ ਨਿੱਕਲਣ ਈਂ ਲੱਗਾਂ,(ਚਾਰ ਚੁਫੇਰੇ ਵੇਖਕੇ) ਸਾਰੀ ਤਿਆਰੀ ਹੋ ਗਈ ਆ ਨਾਂ ?

ਦੇਖ ਲਾ ਕੋਈ ਕਮੀ ਨਹੀਂ ਹੋਣੀ ਚਾਹੀਦੀ, ਚੰਗਾ--ਉਕੇ-- ਫੋਨ ਕੱਟ ਮੈਂ ਆ ਗਿਆ, ਹਾਂ ਮੁਕੇਸ਼ ਪੁੱਤ ਕਿਵੇਂ, ਤੂੰ ਅਜੇ ਤੱਕ ਇੱਥੇ ਈਂ ਆਂ? ਮੈਂ ਤਾਂ ਸਮਝਿਆ ਚਲੇ ਗਿਆ ਹੋਣਾ ਸਵੇਰ ਦਾ, ਜਲਦੀ ਜਾਹ ਤੇਰੀ ਉੱਥੇ ਲੋੜ ਹੋਣੀ ਆਂ,ਬਾਹਰੋਂ ਆਉਂਦੇ ਹੋਏ ਪਿਤਾ ਜੀ ਨੇ ਕਿਹਾ, ਆ ਵੇਖੋ ਬੱਸ ਹੁਣੇ ਜਾ ਰਿਹਾਂ ਡੈਡ, ਤੁਸੀਂ ਮੰਮੀ ਜੀ ਨੂੰ ਤੇ ਦਾਦੀ ਜੀ ਨੂੰ ਗੱਡੀ ਤੇ ਲੈ ਆਇਉ ਮੈਂ ਜਦੋਂ ਤੁਹਾਨੂੰ ਫੋਨ ਕਰੂੰਗਾ ਬੱਸ ਉਦੋਂ ਤੁਸੀਂ ਤੁਰ ਪਇਉ, ਇੰਨੀ ਕਹਿ ਕੇ ਮੁਕੇਸ਼ ਬਾਹਰ ਨਿਕਲ ਕੇ ਗੱਡੀ 'ਚ ਬਹਿ ਗਿਆ,

ਹੌਲੀ ਹੌਲੀ ਟਾਈਮ ਬੀਤਦਾ ਜਾ ਰਿਹਾ ਸੀ ਸਾਢੇ ਗਿਆਰਾਂ ਤੋਂ ਉੱਤੇ ਟਾਈਮ ਹੋ ਚੁੱਕਾ ਸੀ, ਮੁਕੇਸ਼ ਦੇ ਪਿਤਾ ਜੀ, ਮੰਮੀ ਜੀ, ਤੇ ਦਾਦੀ ਜੀ ਬਿਲਕੁਲ ਤਿਆਰ ਹੋਏ ਬੈਠੇ ਸਨ, ਮੈਂ ਕੀ ਕਹਿੰਨੀ ਆਂ--- ਫੇਰ ਵੀ ਜਾਣਾ ਕਿੱਥੇ ਆ ? ਮਾੜਾ ਮੋਟਾ ਤਾਂ ਦੱਸੋ, ਸਵੇਰ ਦਾ ਤਿਆਰ ਕਰਕੇ ਖਲ੍ਹਾਰ ਛੱਡਿਆ ਜੇ, ---ਪਤਾ ਨਹੀਂ ਪਿਉ ਪੁੱਤ ਕਿਹੜਾ ਸੱਪ ਕੱਢਣ ਲੱਗੇ ਜੇ, ਮੁਕੇਸ਼ ਦੀ ਮੰਮੀ ਨੇ ਪੁੱਛਿਆ।

ਮੈਨੂੰ ਆਪ ਨਹੀਂ ਪਤਾ ਹੁਣ ਤੈਨੂੰ ਮੈਂ ਕੀ ਦੱਸਾਂ, ਮੁਕੇਸ਼ ਦੇ ਪਿਤਾ ਜੀ ਨੇ ਅਣਜਾਣ ਬਣਦਿਆਂ ਇੰਨਾ ਕਿਹਾ ਹੀ ਸੀ ਕਿ ਫੋਨ ਦੀ ਘੰਟੀ ਵੱਜੀ, ਮੁਕੇਸ਼ ਦੇ ਪਿਤਾ ਨੇ ਫੋਨ ਕੰਨ ਨੂੰ ਲਾ ਕੇ ਹੈਲੋ ਕਿਹਾ--ਅੱਛਾ ---ਅਸੀਂ ਹੁਣ ਤੁਰ ਪਈਏ? ਚੱਲ ਠੀਕ ਆ ਅਸੀਂ ਆ ਰਹੇ ਹਾਂ।

ਤਿੰਨੇ ਕਾਰ ਵਿੱਚ ਬਹਿ ਗਏ ਅਤੇ ਕਾਰ ਨੇ ਸੜਕ ਤੇ ਆਪਣੀ ਪੂਰੀ ਸਪੀਡ ਫੜ ਲਈ, ਥੋੜ੍ਹੀ ਦੇਰ ਬਾਅਦ ਉਹਨਾਂ ਦੀ ਕਾਰ ਇੱਕ ਪੈਲੇਸ ਦੇ ਬਾਹਰ ਰੁੱਕੀ, ਮੁਕੇਸ਼ ਆਉਂਦੀ ਹੋਈ ਕਾਰ ਨੂੰ ਵੇਖ ਕੇ ਗੇਟ ਤੇ ਲੱਗੇ ਹੋਏ ਪੜਦੇ ਦੇ ਪਿੱਛੇ ਉਹਲੇ ਹੋ ਗਿਆ, ਮੁਕੇਸ਼ ਦੇ ਪਿਤਾ ਜੀ ਤੇ ਮੰਮੀ ਜੀ ਨੇ ਬਾਹੋਂ ਫੜ ਕੇ ਮਾਤਾ ਜੀ

ਨੂੰ ਹੌਲੀ ਜਿਹੀ ਥੱਲੇ ਉਤਾਰਿਆ, ਤੇ ਵੇਖਿਆ ਕਿ ਸਾਹਮਣੇ ਪੈਲੇਸ ਦਾ ਗੇਟ ਪੜਦੇ ਨਾਲ ਢੱਕਿਆ ਹੋਇਆ ਸੀ, ਕੋਈ ਵੀ ਬਾਹਰ ਨਜਰ ਨਹੀਂ ਆ ਰਿਹਾ ਸੀ, ਮੁਕੇਸ਼ ਦੇ ਪਿਤਾ ਜੀ ਮਾਤਾ ਜੀ ਨੂੰ ਹੌਲੀ ਹੌਲੀ ਤੋਰ ਕੇ ਗੇਟ ਵੱਲ ਨੂੰ ਲੈ ਕੇ ਜਾ ਰਹੇ ਸਨ, ਜਿਉਂ ਹੀਂ ਉਹਨਾਂ ਨੇ ਪੜਦਾ ਹਟਾਇਆ ਤੇ ਸਾਹਮਣੇ ਫੁੱਲਾਂ ਦੇ ਗੁਲਦਸਤੇ ਫੜ੍ਹੀ ਖੜ੍ਹੇ ਹਰ ਇੱਕ ਨੂੰ ਵੇਖ ਕੇ ਮਾਤਾ ਜੀ ਤੇ ਮੁਕੇਸ਼ ਦੇ ਮੰਮੀ ਜੀ ਹੈਰਾਨ ਹੋ ਗਏ, ਇੱਕ ਦਮ ਅੱਗੇ ਹੋ ਕੇ ਮੁਕੇਸ਼ ਨੇ ਕਿਹਾ, ---ਦਾਦੀ ਜੀ--- ਆਉ ਪਹਿਲਾਂ ਕੇਕ ਕੱਟੋ,ਅੱਜ ਤੁਹਾਡਾ ਜਨਮ ਦਿਨ ਹੈ,ਇਹ ਮੈਨੂੰ ਤੁਹਾਡੇ ਭਰਾ ਤੋਂ ਪਤਾ ਲੱਗਿਆ,

ਔਹ ਵੇਖੋ ਤੁਹਾਡਾ ਭਰਾ ਤੁਹਾਡਾ ਇੰਤਜ਼ਾਰ ਕਰ ਰਹੇ ਸੀ,ਮੁਕੇਸ਼ ਨੇ ਦਾਦੀ ਜੀ ਦਾ ਹੱਥ ਫੜਕੇ ਕੇਕ ਕਟਾਇਆ ਤੇ ਸਾਰਿਆਂ ਨੇ ਹੈਪੀ ਬਰਥਡੇ ਵਿਸ਼ ਕੀਤਾ, ਹੈਪੀ ਬਰਥਡੇ ਟੂ ਯੂ, ----ਹੈਪੀ ਬਰਥਡੇ ਦਾਦੀ ਜੀ--- ਮੁਕੇਸ਼ ਨੇ ਫੁੱਲਾਂ ਦਾ ਗੁਲਦਸਤਾ ਦਾਦੀ ਜੀ ਨੂੰ ਫੜ੍ਹਾ ਕੇ ਆਪਣੀਆਂ ਬਾਹਾਂ ਵਿੱਚ ਘੁੱਟ ਲਿਆ, ਸਾਰਿਆਂ ਨੇ ਦਾਦੀ ਜੀ ਨੂੰ ਮੁਬਾਰਕਾਂ ਦਿੱਤੀਆਂ, ਦਾਦੀ ਜੀ ਨੇ ਆਪਣੇ ਅੰਮਾ ਜਾਏ ਸਕੇ ਬਜ਼ੁਰਗ ਭਰਾ ਨੂੰ ਆਪਣੀ ਛਾਤੀ ਨਾਲ ਲਾ ਲਿਆ ਤੇ ਆਪਣੇ ਭਤੀਜੇ, ਭਤੀਜੀਆਂ ਨੂੰ ਵੇਖ ਕੇ ਅੱਖਾਂ ਭਰ ਲਈਆਂ ਤੇ, ਹੰਝੂਆਂ ਦੇ ਨਾਲ ਦਾਦੀ ਜੀ ਦੀਆਂ ਗੱਲ੍ਹਾਂ ਭਿੱਜ ਗਈਆਂ, ਇਹ ਸਭ ਕੁੱਝ ਮੇਰੇ ਲਈ ਕੀਤਾ, ਦਾਦੀ ਨੇ ਕੰਬਦੀ ਹੋਈ ਅਵਾਜ਼ ਵਿੱਚ ਕਿਹਾ, ਹਾਂ ਹਾਂ ਇਹ ਸਭ ਕੁੱਝ ਦਾਦੀ ਜੀ-- ਤੁਹਾਡਾ ਜਨਮ ਦਿਨ ਮਨਾਉਣ ਲਈ ਕੀਤਾ, ਤੁਹਾਡੇ ਭਰਾ ਨੇ ਮੈਨੂੰ ਦੱਸਿਆ ਏ ਕਿ ਤੁਹਾਡਾ ਜਨਮ ਅੱਜ ਦੇ ਦਿਨ ਈ ਹੋਇਆ ਸੀ, ਇਸ ਲਈ ਮੈਂ ਤੇ ਮੇਰੇ ਡੈਡ ਨੇ ਮਿਲ ਕੇ ਤੁਹਾਡਾ ਜਨਮ ਦਿਨ ਮਨਾਉਣ ਲਈ ਇਹ ਸਭ ਕੁੱਝ ਕੀਤਾ, ਵਾਰੋ ਵਾਰੀ ਧੀਆਂ (ਮੁਕੇਸ਼ ਦੀਆਂ ਭੂਆ ਜੀ) ਵੀ ਆਪਣੀ ਮਾਂ ਨੂੰ ਫੁੱਲਾਂ ਦੇ ਗੁਲਦਸਤੇ ਭੇਟ ਕਰਦੀਆਂ ਹੋਈਆਂ ਗਲੇ ਮਿਲ ਰਹੀਆਂ ਸਨ, ਮਾਤਾ ਜੀ ਦਾ ਖੁਸ਼ੀ ਨਾਲ

ਗਲ ਭਰਿਆ ਪਿਆ ਸੀ, ਉਸ ਤੋਂ ਬੋਲਿਆ ਨਹੀਂ ਜਾ ਰਿਹਾ ਸੀ, ਬੱਸ ਇਹੋ ਹੀ ਕਹਿ ਰਹੀ ਸੀ, ਜੁੱਗ ਜੁੱਗ ਜੀਵੇਂ ਪੁੱਤ ਮੁਕੇਸ਼,ਹੇ ਪ੍ਰਮਾਤਮਾ ਮੇਰੇ ਪੁੱਤ ਅਤੇ ਪੋਤਰੇ ਵਰਗੇ ਬੱਚੇ ਸਾਰਿਆਂ ਨੂੰ ਦੇਈਂ ਜਿਹੜੇ ਆਪਣੇ ਬਜੁਰਗਾਂ ਦੀ ਸੇਵਾ ਕਰਦੇ ਨੇ ਉਹਨੂੰ ਕਦੇ ਵੀ ਕਿਸੇ ਚੀਜ ਦੀ ਕੋਈ ਕਮੀ ਨਹੀਂ ਆਉਂਦੀ, ਰੱਬ ਤੈਨੂੰ ਮੇਰੀ ਰਹਿੰਦੀ ਉਮਰ ਵੀ ਲਾ ਦੇਵੇ ਤੂੰ ਸਦਾ ਜਵਾਨੀਆਂ ਮਾਣੇ, ਜਵਾਨੀਆਂ ਮਾਣੇ ਪੁੱਤ-- ਇੰਨਾ ਆਖਦੀ ਹੋਈ ਨੇ ਮੁਕੇਸ਼ ਨੂੰ ਘੁੱਟ ਕੇ ਸੀਨੇ ਨਾਲ ਲਾ ਲਿਆ

# ਨਕਲੀ ਚਿੜੀਆਂ

ਆਪਣੀ ਚਲਾਕ ਪਤਨੀ ਦੇ ਅੱਗੇ ਭਿੱਜੀ ਬਿੱਲੀ ਬਣ ਕੇ ਰਹਿਣ ਵਾਲਾ ਪਤੀ ਅੱਜ ਸਾਰੇ ਘਰ ਦੀ ਝਾੜ ਪੂੰਝ ਕਰ ਰਿਹਾ ਸੀ ਕਿ ਅਚਾਨਕ ਬੋਰੀ ਦੇ ਸੇਬਿਆਂ ਨਾਲ ਬਣਿਆ ਹੋਇਆ ਛੋਟਾ ਜਿਹਾ ਖਾਕੀ ਰੰਗ ਦਾ ਨਕਲੀ ਆਲ੍ਹਣਾ (ਜਿਸ ਦੇ ਨਾਲ ਪੰਜ ਸੱਤ ਨਕਲੀ ਬਣੀਆਂ ਹੋਈਆਂ ਚਿੱੜੀਆਂ ਜੋ ਲਟਕ ਰਹੀਆਂ ਸਨ) ਹੇਠਾਂ ਡਿੱਗ ਪਿਆ, ਉਨੇ ਚਿਰ ਨੂੰ ਉਸਦੀ ਘਰਵਾਲੀ ਵੀ ਅੰਦਰ ਆ ਗਈ, ਉਸਨੇ ਜਦੋਂ ਆਪਣੇ ਘਰਵਾਲੇ ਦੇ ਹੱਥੋਂ ਡਿੱਗਿਆ ਹੋਇਆ ਆਲ੍ਹਣਾ ਹੇਠਾਂ ਫਰਸ਼ ਤੇ ਵੇਖਿਆ ਤਾਂ ਅੱਗ ਬਬੂਲੀ ਹੋ ਉੱਠੀ ਤੇ ਆਖਣ ਲੱਗੀ ਤੈਨੂੰ ਕੋਈ ਚੱਜ ਦਾ ਕੰਮ ਵੀ ਆਉਂਦਾ ਹੈ ਕਿ ਨਹੀਂ? ਆਹ ਵੇਖ ਆਲ੍ਹਣੇ ਨਾਲੋਂ ਚਿੜੀਆਂ ਤੋੜ ਕੇ ਰੱਖ ਦਿੱਤੀਆਂ ਈਂ, ਇੱਕ ਕਮਰੇ ਦੀ ਸਫਾਈ ਕੀ ਕਰਨ ਲੱਗਾਂ ਏਂ, ਆਲ੍ਹਣੇ ਦੀ ਡੰਡ ਲਾਹ ਕੇ ਰੱਖ ਦਿੱਤੀ ਊ ਪਤਨੀ ਚੁੱਪ ਹੋਣ ਦਾ ਨਾਂ ਈਂ ਨਹੀਂ ਲੈ ਰਹੀ ਸੀ। ਲੰਮਾ ਹਉਕਾ ਲੈਂਦਾ ਹੋਇਆ ਪਤੀ ਬਾਹਰ ਗੇਟ ਦੇ ਨਾਲ ਪਈਆਂ ਹੋਈਆਂ ਇੱਟਾਂ ਤੇ ਬੈਠ ਗਿਆ, ਤੇ ਪੁਰਾਣੀਆਂ ਯਾਦਾਂ ਵਿੱਚ ਖੋ ਗਿਆ, ਅੱਜ ਉਸਨੂੰ ਆਪਣੇ ਬਾਪੂ ਦੀ ਉਹ ਗੱਲ ਯਾਦ ਆ ਗਈ, ਜਦੋਂ ਪਿੰਡ ਵਿੱਚ ਹਰ ਘਰ ਕੱਚਾ ਹੁੰਦਾ ਸੀ, ਜਿੰਨ੍ਹਾਂ ਨੂੰ ਲਾਲ ਮਿੱਟੀ ਨਾਲ ਘਰ ਦੀਆਂ ਸਵਾਣੀਆਂ ਨੇ ਲਿੰਬ ਪੋਚ ਕੇ ਤੇ ਬੜੀ ਰੀਝ ਨਾਲ ਚਿੱਟੀ ਕਲੀ ਦੇ ਨਾਲ ਤਿੱਤਰ, ਮੋਰ, ਅਤੇ ਫੱਲ ਬੂਟੇ ਪਾਏ ਹੁੰਦੇ ਸਨ, ਜੋ ਬੜੇ ਹੀ ਸੋਹਣੇ ਲੱਗਦੇ ਸਨ, ਜਿੰਨ੍ਹਾਂ ਨੂੰ ਵੇਖਦਿਆਂ ਹੀ ਮਨ ਮੋਹਿਆ ਜਾਂਦਾ ਸੀ, ਇੱਕ ਵਾਰ ਬਹੁਤ ਮੀਂਹ ਪਿਆ ਤੇ ਘਰ ਦੀ ਸਾਬਾਤ (ਮੇਨ ਕਮਰੇ) ਦਾ ਚੋਅ ਚੋਅ ਕੇ ਬੁਰਾ ਹਾਲ ਹੋ ਗਿਆ, ਉਸੇ ਵੇਲੇ ਕਹੀ ਫੜੀ ਤੇ ਕਾਨਿਆਂ ਦੀ ਛੱਤ ਤੇ ਜਾ ਚੜ੍ਹਿਆ, ਅਜੇ ਪਹਿਲਾ ਹੀ ਟੱਪ ਮਾਰਿਆ ਸੀ, ਕਿ ਮੰਜੀ ਤੇ ਲੰਮਾ ਪਿਆ ਹੋਇਆ ਬਾਪੂ ਇੱਕ ਦਮ ਬੋਲ ਉੱਠਿਆ, ਉਏ ਇਹ ਕੀ ਕਰਨ ਲੱਗਾਂ ਏਂ, ਤਾਂ ਅੱਗੋਂ ਪੁੱਤ ਨੇ ਜਵਾਬ ਦਿੱਤਾ, ਬਾਪੂ ਜੀ ਮੈਂ ਛੱਤ ਤੋਂ ਮਿੱਟੀ ਲਾਹ ਕੇ ਗਲੇ ਹੋਏ ਕਾਨੇ ਲਾਹ ਕੇ ਨਵੇਂ ਪਾਉਣ ਲੱਗਾ ਹਾਂ, ਤਾਂ ਬਾਪੂ ਨੇ ਗੁੱਸੇ ਨਾਲ ਕਿਹਾ ਤੇਰਾ ਦਿਮਾਗ ਠੀਕ ਆ ? ਅੱਗੋਂ ਪੁੱਤ ਨੇ ਕਿਹਾ ਕਿਉਂ ਕੀ ਹੋਇਆ, ਬਾਪੂ ਨੇ ਫਿਰ ਕਿਹਾ ਤੈਨੂੰ ਇਹ ਨਹੀਂ ਪਤਾ?

ਛੱਤ ਦੇ ਵਿੱਚ ਚਿੜੀਆਂ ਨੇ ਆਲ੍ਹਣੇ ਕਿੰਨੇ ਪਾਏ ਆ ? ਤੇ ਨਾਲੇ ਉਹਨਾਂ ਵਿੱਚ ਬੋਟ ਕਿੰਨੇ ਆਂ ? ਮੀਂਹ ਕਿਹੜਾ ਰੋਜ ਰੋਜ ਪੈਣਾਂ ਆਂ, ਚੱਲ ਛੱਡ ਥੱਲੇ ਉੱਤਰ ਆ ਕਿੱਧਰ ਜਾਣਗੇ ਵਿਚਾਰੇ ਪੰਛੀ, ਤਾਂ ਉਦੋਂ ਪੁੱਤ ਨੇ ਖਿੱਝ ਕੇ ਕਿਹਾ ਸੀ ਚੁੱਪ ਕਰਕੇ ਬਹਿ ਜਾ ਬੁੱਢਿਆ, ਐਂਵੇ ਰੌਲਾ ਪਾਈ ਜਾਨੈਂ।

ਬਾਪੂ ਦੀ ਗੱਲ ਨਾ ਮੰਨਣ ਵਾਲੇ ਪੁੱਤ ਨੇ ਮਿੰਟਾਂ ਸਕਿੰਟਾਂ ਵਿੱਚ ਕੱਚੇ ਕੋਠੇ ਦੀ ਛੱਤ ਢਾਹ ਕੇ ਪਰ੍ਹਾਂ ਮਾਰੀ, ਉਹ ਦਿਨ ਗਿਆ ਤੇ ਅੱਜ ਦਾ ਆਇਆ, ਫੇਰ ਕਦੇ ਸੁਪਨੇ ਵਿਚ ਵੀ ਨਾ ਉਹ ਬਾਪੂ, ਤੇ ਨਾਂ ਉਹ ਅਸਲੀ ਚਿੜੀਆਂ ਵੇਖਣ ਨੂੰ ਮਿਲੀਆਂ, ਪਰ ਬਾਪੂ ਦੀਆਂ ਕਹੀਆਂ ਹੋਈਆਂ ਗੱਲਾਂ ਅੱਜ ਕੰਨਾਂ ਵਿੱਚ ਜਰੂਰ ਗੂੰਜ ਰਹੀਆਂ ਸਨ ਤੇ ਆਪਣੇ ਆਪ ਤੇ ਗੁੱਸਾ ਵੀ ਆ ਰਿਹਾ ਸੀ ਕਿਉਂਕਿ ਉਦੋਂ ਬਾਪੂ ਨੂੰ ਤਾਂ ਝਿੜਕ ਕੇ ਚੁੱਪ ਕਰਵਾ ਲਿਆ ਸੀ ਪਰ ਘਰਵਾਲੀ ਨੂੰ ਕੌਣ ਚੁੱਪ ਕਰਵਾਵੇ । ਅੱਜ ਕੱਲ੍ਹ ਨਕਲੀ ਆਲ੍ਹਣੇ ਤੇ ਨਕਲੀ ਚਿੜੀਆਂ ਜਰੂਰ ਵੇਖਣ ਨੂੰ ਮਿਲ ਜਾਂਦੀਆਂ ਹਨ, ਜਿੰਨ੍ਹਾਂ ਦਾ ਕੁਝ ਚਿਰ ਬਾਅਦ ਵਜੂਦ ਵੀ ਖਤਮ ਹੋ ਜਾਂਦਾ ਹੈ।

******

# ਰੱਬ ਨਾਲ ਸਾਂਝ

ਜੀਤੇ ਨੂੰ ਸਾਰੀ ਰਾਤ ਨੀਂਦ ਨਾ ਆਈ, ਕਿਉਂਕਿ ਰਾਤੀਂ ਹਨੇਰੀ ਤੇ ਝੱਖੜ ਨਾਲ ਬਹੁਤ ਤੇਜ ਮੀਂਹ ਪੈਂਦਾ ਰਿਹਾ, ਤੇ ਰੋੜਿਆਂ ਵਾਂਗੂੰ ਗੜੇ ਵੀ ਅੰਬਰੋਂ ਡਿੱਗਦੇ ਰਹੇ, ਸਵੇਰੇ ਅਜੇ ਸੂਰਜ ਦੀ ਥੋੜ੍ਹੀ ਜਿਹੀ ਲੋਅ ਲੱਗੀ ਹੀ ਸੀ, ਜੀਤੇ ਨੇ ਮੂੰਹ ਤੇ ਪਾਣੀ ਮਾਰਿਆ ਤੇ ਬਿਨਾਂ ਚਾਹ ਪੀਤਿਆਂ ਆਪਣੇ ਖੇਤਾਂ ਵੱਲ ਨਿਕਲ ਤੁਰਿਆ, ਜਾ ਕੇ ਵੇਖਿਆ ਕਿ ਸਾਰਾ ਝੋਨਾ ਧਰਤੀ ਉੱਤੇ ਲੇਟਿਆ ਪਿਆ ਸੀ, ਖਿਲਰੀ ਹੋਈ ਰੂੰ ਦੇ ਫੰਬਿਆਂ ਵਾਂਗ ਗੜੇ ਅਜੇ ਵੀ ਝੋਨੇ ਦੇ ਉੱਤੇ ਹੀ ਪਏ ਸਨ

ਇਸ ਤਰ੍ਹਾਂ ਲੱਗ ਰਿਹਾ ਸੀ ਕਿ ਜਿਵੇਂ ਝੋਨੇ ਉੱਤੇ ਪਿਆ ਹੋਇਆ ਮੋਟਾ ਮੋਟਾ ਘੜਾ ਆਖ ਰਿਹਾ ਹੋਵੇ, ਉਹ ਕਿਸਾਨਾ, ਜਿੰਨ੍ਹਾਂ ਮਰਜੀ ਤੂੰ ਉਪਰ ਉੱਠਣ ਦੀ ਕੋਸ਼ਿਸ਼ ਕਰ ਲੈ ਪੁੱਤਰਾ, ਤੈਨੂੰ ਇਸੇ ਤਰ੍ਹਾਂ ਕੰਗਾਲ ਕਰ ਕੇ ਛੱਡਾਂਗੇ, ਪਹਿਲਾਂ ਤੈਨੂੰ ਡੀਜਲ ਤੇ ਪੈਟਰੋਲ ਮਹਿੰਗਾ ਕਰਕੇ ਦੇਸ਼ ਦੇ ਹਾਕਮਾਂ ਨੇ ਲੁੱਟਿਆ, ਫਿਰ ਤੈਨੂੰ ਕੀੜਿਆਂ ਮਕੌੜਿਆਂ ਦੀਆਂ ਨਕਲੀ ਸਪਰੇਆਂ ਵਾਲਿਆਂ ਨੇ ਲੁੱਟਿਆ, ਤੂੰ ਫਿਰ ਵੀ ਮੁਸਕਰਾਉਂਦਾਂ ਰਿਹਾ ਕਿ ਕੋਈ ਨਾ, ਝੋਨਾ ਵੱਢ ਕੇ ਵੇਚ ਕੇ ਘਾਟਾ ਵਾਧਾ ਸਾਰਾ ਪੂਰਾ ਕਰਲਾਂਗੇ, ਤੂੰ ਤਾਂ ਇਹੋ ਹੀ ਸੋਚਿਆ ਹੋਣਾ ? ਬਈ ਤੂੰ ਆਪਣੀ ਸੁੱਕੀ ਸਾਣੀ ਝੋਨੇ ਦੀ ਫਸਲ ਵੇਚ ਕੇ ਤੂੰ ਪੈਸੇ ਵੱਟ ਲਏਂਗਾ ? ਤੂੰ ਸੋਚਿਆ ਹੋਣਾ ਤੇਰੀ ਸਾਰੀ ਮਨ ਦੀ ਆਸ ਪੂਰੀ ਹੋ ਜਾਏਗੀ ? ਉਹ ਨਹੀਂ ਬਾਈ, ਅਜੇ ਤਾਂ ਉੱਤੇ ਮੈਂ ਵੀ ਖੜ੍ਹਾ ਸੀ, ਤੈਨੂੰ ਇਹ ਨਹੀਂ ਪਤਾ ? ਮੇਰਾ ਵੀ ਹਿੱਸਾ ਬਣਦਾ ਸੀ, ਹਿੱਸਾ ਕੀ, ਮੈਂ ਤੇਰੇ ਪੱਲੇ ਕੱਖ ਪੈਣ ਈ ਨਹੀਂ ਦੇਣਾ, ਹੁਣ ਦਸਾਂ ਦਿਨਾਂ ਤੱਕ ਪਹਿਲਾਂ ਥਾਂ ਸੁੱਕਣ ਦੀ ਉਡੀਕ ਕਰੀਂ, ਫਿਰ ਅੱਧਾ ਪਚੱਧਾ ਜੋ ਮੇਰੀ ਮਾਰ ਥੱਲਿਓਂ ਜੋ ਝੋਨਾ ਬਚ ਗਿਆ, ਉਹ ਵੱਢੀਂ, ਤੇ ਮੰਡੀਆਂ ਦੇ ਚੱਕਰ ਕੱਢਦਾ ਰਹੀਂ, ਫਿਰ ਤੈਨੂੰ ਮੋਸਚਰ ਦੇ ਨਾਂ ਤੇ ਮੰਡੀ ਵਿੱਚ ਰਾਤਾਂ ਕੱਟਣੀਆਂ ਪੈਣਗੀਆਂ, ਕਿੱਥੇ ਭੱਜ ਕੇ ਜਾਏਂਗਾ, ਤੇਰੀ ਤਾਂ ਕਿਸਾਨਾਂ ਉਸ ਰੱਬ ਨਾਲ ਸਾਂਝ ਆ, ਜਿਹਦੇ ਹੁਕਮ ਨਾਲ ਤੇਰੀ ਪੁੱਤਾਂ ਵਾਂਗੂੰ ਪਾਲੀ ਫਸਲ ਅਸੀਂ ਤਬਾਹ ਕਰਕੇ ਰੱਖ ਦਿੱਤੀ , ਜੇ ਉਹਦਾ ਜੀਅ ਕਰੇ ਤੈਨੂੰ ਦਾਣਾ ਚੁੱਕਣ ਦੇਵੇ ਜਾਂ ਨਾਂ, ਜੀਤੇ ਨੂੰ ਅੰਦਰੋ ਅੰਦਰੀ ਸੱਚਮੁੱਚ

ਇੰਝ ਮਹਿਸੂਸ ਹੋ ਰਿਹਾ ਸੀ, ਜਿਵੇਂ ਕੋਈ ਗੈਬੀ ਸ਼ਕਤੀ ਉਸਨੂੰ ਹਲੂਣ ਹਲੂਣ ਕੇ ਇਹ ਸਭ ਕੁੱਝ ਆਖ ਰਹੀ ਹੋਵੇ। ਇਹ ਸਾਰਾ ਕੁੱਝ ਵੇਖ ਕੇ ਜੀਤੇ ਤੋਂ ਤੁਰਨਾ ਵੀ ਮੁਸ਼ਕਿਲ ਹੋ ਗਿਆ ਕਿਉਂਕਿ ਅੱਜ ਉਸ ਰੱਬ ਨੇ ਉਹਦੇ ਤੇ ਐਸਾ ਚੁੱਪ ਕੀਤਾ ਵਾਰ ਕੀਤਾ ਕਿ ਜਿਸਦਾ ਉਹ ਚਾਹ ਕੇ ਵੀ ਵਿਰੋਧ ਨਹੀਂ ਕਰ ਸਕਦਾ ਸੀ।

******

# ਢਿੱਡ ਦਾ ਗੁਬਾਰ

ਲਿਆ ਧੀਏ ਰੋਟੀ, ਅੱਜ ਤਾਂ ਭੁੱਖ ਵੀ ਡਾਹਡੀ ਲੱਗੀ ਏ, ਮਾੜਾ ਜਿਹਾ ਗੇੜਾ ਕਾਹਦਾ ਕੱਢ ਕੇ ਆਈ, ਸਾਹੋ ਸਾਹੀ ਹੋ ਗਈਂ ਆਂ, ਹੱਥ ਚ ਖੂੰਡੀ ਫੜੀ ਬਾਹਰਲਾ ਦਰਵਾਜ਼ਾ ਅੰਦਰ ਵੜਦਿਆਂ ਈਂ ਮਾਸੀ ਮੀਣੀ  ਨੇ ਆਪਣੀ ਧੀ ਨੂੰ ਆਵਾਜ਼ ਮਾਰ ਕੇ ਆਖਿਆ, ਜੋ ਆਪਣੀ ਧੀ ਕੋਲ ਕੁਝ ਚਿਰ ਤੋਂ ਪੱਕੇ ਈ ਡੇਰੇ ਲਾਈ ਬੈਠੀ ਸੀ।

ਬੇਬੇ ਅੱਜ ਕਿੱਧਰ ਚਲੇ ਗਏ ਸੀ ? ਮੈਂ ਕਦੋਂ---- ਦੀ ਰੋਟੀ ਪਾ ਕੇ ਉਡੀਕੀ ਜਾਨੀ ਆਂ ? ਅੱਗੋਂ ਧੀ ਨੇ ਹੈਰਾਨੀ ਨਾਲ ਪੁੱਛਿਆ।

ਧੀਏ ਜਾਣਾ ਕਿੱਧਰ ਸੀ, ਆਹ ਨਾ ਢਿੱਡ ਚ ਔਂਤਰਾਂ ਚਾਰ ਪੰਜ ਦਿਨ ਤੋਂ, ਦਵਾਈ ਖਾਣ ਨਾਲ ਗੁਬਾਰ ਜਿਹਾ ਬਣਿਆ ਪਿਆ ਸੀ, ਨਾ ਕਿਸੇ ਕੋਲ ਬੈਠੀ ਤੇ ਨਾਂ ਹੀਂ ਕੋਈ ਗੱਲ ਕੀਤੀ, ਅੱਜ ਵਾਹਵਾ ਭਾਨੋ ਮਿਲ ਗਈ, ਉਹਦੇ ਕੋਲ ਘੜੀ ਬੈਠੀ ਰਹੀ ਆਂ ਤੇ ਨਾਲੇ ਜਬਾਨ ਸਰਖਲੀ ਹੋ ਗਈ ਆ, ਮਾਸੀ ਮੀਣੀ ਨੇ ਅੱਗੋਂ ਉੱਤਰ ਦਿੱਤਾ।

ਆਹ ਲਉ ਫੜੋ ਰੋਟੀ ਖਾਉ, ਐਨੀ ਦੂਰ ਨਾ ਜਾਇਆ ਕਰੋ, ਧੀ ਨੇ ਰੋਟੀ ਫੜਾਉਂਦੀ ਹੋਈ ਨੇ ਕਿਹਾ।

ਅਜੇ ਮਾਸੀ ਮੀਣੀ ਨੇ ਰੋਟੀ ਖਾਕੇ ਜੂਠੇ ਭਾਂਡੇ ਮੰਜੇ ਦੇ ਥੱਲੇ ਰੱਖੇ ਈ ਸੀ ਕਿ ਬਾਹਰੋਂ ਭਾਨੋ ਦੇ ਨੂੰਹ ਤੇ ਪੁੱਤ ਆਪਸ ਵਿੱਚ ਲੜਦੇ ਹੋਏ ਦੋਵੇਂ ਜੀਅ ਉੱਚੀ ਉੱਚੀ ਰੌਲਾ ਪਾਉਂਦੇ ਹੋਏ ਗੇਟੋਂ ਅੰਦਰ ਆ ਗਏ,

ਕੀ ਹੋਇਆ ---- ਕੀ ਹੋਇਆ--ਘਰ ਦੀ ਮਾਲਕਿਨ ਨੇ ਬਾਹਰ ਆ ਕੇ ਹੈਰਾਨੀ ਨਾਲ ਉਹਨਾਂ ਨੂੰ ਪੁੱਛਿਆ ? ਹੋਣਾ ਕੀ ਸੀ ਆਪਣੀ ਮਾਂ ਨੂੰ ਪੁੱਛ, ਸਾਡੇ ਘਰੇ ਕੀ ਫਸਾਦ ਪਾ ਕੇ ਆਈ ਆ ? ਜੇ ਇਹਦੀ ਜੁਬਾਨ ਚੰਗੀ ਹੁੰਦੀ, ਤਾਂ ਆਪਣੇ ਘਰੇ ਨੂੰਹਾਂ ਨਾਲ ਨਾ ਬਣਾ ਕੇ ਰੱਖਦੀ, ਇਹਨੂੰ ਉਹਨੂੰ ਨੇ ਘਰੋਂ ਈਂ ਕੱਢਣਾ ਸੀ ?

(ਮਾਸੀ ਮੀਣੀ ਨੂੰ) ਮੀਣੀਏ ਜਹੀਏ ਸਾਡੇ ਘਰੇ ਕੀ ਚੰਦ ਚੜ੍ਹਾ ਕੇ ਆਈਂ ਆਂ? ਕੀ ਕੀ ਇਹਨੂੰ ਲੂਤੀਆਂ ਲਾ ਕੇ ਆਈਂ ਆਂ? ਕੀ ਕਹਿੰਨੀ ਆਂ ਮੇਰੀ ਘਰਵਾਲੀ ਨੂੰ? ਤੈਨੂੰ ਇਹਨਾਂ ਨੇ ਨੌਕਰਾਣੀ ਬਣਾ ਕੇ ਰੱਖਿਆ ਹੋਇਆ? ਇਹ ਤੇਰੀ ਕਦਰ ਨਹੀਂ ਕਰਦੇ, ਇਹਨੂੰ ਕਹਿੰਨੀ ਆਂ ਤੂੰ ਇਹਨਾਂ ਦੀ ਗੋ-ਲੀ ਲੱਗੀ ਹੋਈਂ ਆਂ, ਸਾਰਾ ਦਿਨ ਗੋਹਾ ਕੂੜਾ ਤੂੰ ਕਰਦੀਂ ਆਂ?

ਵੇਖ ਮਾਸੀ ਤੇਰਾ ਲੋਕਾਂ ਨੇ ਨਾਂ ਐਵੇਂ ਨਹੀਂ ਮਾਸੀ ਮੀਣੀ ਪਾਇਆ, ਬੱਸ ਇਨ੍ਹਾਂ ਕਰਤੂਤਾਂ ਕਰਕੇ ਪਾਇਆ, ਆਪਣਾ ਘਰ ਤਾਂ ਤੈਥੋਂ ਵਸਾਇਆ ਨਹੀਂ ਗਿਆ, ਧੀ ਦੇ ਬੂਹੇ ਬੈਠੀ ਆਂ, ਤੈਨੂੰ ਸ਼ਰਮ ਆਉਣੀ ਚਾਹੀਦੀ ਐ, ਲੋਕਾਂ ਦੇ ਘਰਾਂ 'ਚ ਪੁਆੜੇ ਪਾ ਕੇ ਤੂੰ ਸੁੱਖ ਪਾ ਲਏਂਗੀ? ਕਿਸੇ ਦਾ ਬੁਰਾ ਨਾ ਕਰਿਆ ਕਰ, ਸਗੋਂ ਜੇ ਹੋ ਸਕੇ ਤਾਂ ਭਲਾ ਕਰਿਆ ਕਰ, ਤੇ ਤੂੰ (ਆਪਣੀ ਘਰਵਾਲੀ ਨੂੰ) ਸੁਣ ਲਾ ਕੰਨ ਖੋਲ੍ਹ ਕੇ, ਇਹੋ ਜਿਹੀਆਂ ਦੀਆਂ ਗੱਲਾਂ ਨਾ ਸੁਣਿਆ ਕਰ, ਇਹੋ ਜਿਹੀਆਂ ਲੋਕਾਂ ਦੇ ਘਰਾਂ ਵਿੱਚ ਅੱਗ ਲਾ ਕੇ ਤਮਾਸ਼ਾ ਵੇਖਦੀਆਂ ਨੇ, ਉਹਤਾਂ ਤੂੰ ਗੱਲ ਸੁਣੀ ਹੋਣੀ ਆਂ ਨਾਂ, ਬਈ ਪਿੰਡ ਨੂੰ ਲੱਗੀ ਤੇ ਅੱਗ ਕੁੱਤਾ ਕੰਧ ਤੇ, ਪਤੀ ਨੇ ਪਤਨੀ ਦਾ ਹੱਥ ਫੜਿਆ ਤੇ ਸਮਝਾਉਂਦਾ ਹੋਇਆ ਬਾਹਰ ਗੇਟ ਵੱਲ ਨੂੰ ਲੈ ਤੁਰਿਆ। ਮਾਸੀ ਮੀਣੀ ਗੁੰਮ ਸੁੰਮ ਹੋਈ ਚੁੱਪ ਚਪੀਤੀ ਮੂੰਹ 'ਚ ਬੁੜ ਬੁੜ ਕਰਦੀ ਹੋਈ ਅੰਦਰ ਵੱਲ ਨੂੰ ਹੋ ਤੁਰੀ।

******

# ਸੰਗਤ ਦਾ ਅਸਰ

ਅੱਜ ਦਸ ਦਿਨ ਦੀ ਯਾਤਰਾ ਤੋਂ ਬਾਅਦ ਵਾਪਿਸ ਆਉਂਦਿਆਂ ਛਿੰਦਾ ਘਰੇ ਵੜਦਿਆਂ ਹੀਂ, ਬਿਨਾਂ ਸਮਾਨ ਉਤਾਰਿਆਂ ਸਾਈਕਲ ਇੱਕ ਪਾਸੇ ਕੰਧ ਨਾਲ ਡੱਕ ਕੇ ਉੱਚੀ ਸਾਰੀ ਰੋਂਦਾ ਹੋਇਆ ਆਪਣੀ ਮਾਂ ਦੇ ਕਦਮਾਂ ਵਿੱਚ ਮੂਧਾ ਲੇਟ ਗਿਆ, ਅਤੇ ਮਾਂ ਦੇ ਦੋਵੇਂ ਪੈਰ ਫੜਕੇ ਆਪਣਾ ਸਿਰ ਮਾਂ ਦੇ ਸੱਜੇ ਪੈਰ ਤੇ ਰੱਖ ਕੇ ਇੰਜ ਰੋ ਰਿਹਾ ਸੀ, ਜਿਵੇਂ ਕੋਈ ਛੋਟਾ ਬੱਚਾ ਜਿੱਦ ਕਰ ਰਿਹਾ ਹੋਵੇ ਤੇ ਇੱਕੋ ਗੱਲ ਵਾਰ ਵਾਰ ਦੁਹਰਾ ਰਿਹਾ ਸੀ ਕਿ ਮਾਂ ਮੈਨੂੰ ਮਾਫ ਕਰ ਦੇ, ਮੈਨੂੰ ਮਾਫ ਕਰ ਦੇ, ਮੈਂ ਤੇਰੇ ਨਾਲ ਬਹੁਤ ਮਾੜਾ ਸਲੂਕ ਕਰਦਾ ਰਿਹਾ ਹਾਂ, ਮੈਂ ਤੈਨੂੰ ਸ਼ਰਾਬੀ ਹੋ ਕੇ ਮਾਰਦਾ ਕੁੱਟਦਾ ਰਿਹਾ ਹਾਂ, ਨਸ਼ੇ ਦੀ ਹਾਲਤ ਵਿੱਚ ਪਤਾ ਨਹੀਂ ਕੀ ਕੀ ਬਕਵਾਸ ਕਰਦਾ ਰਿਹਾ ਹਾਂ, ਮੈਂ ਤੇਰਾ ਪੁੱਤ ਅਖਵਾਉਣ ਦੇ ਲਾਇਕ ਨਹੀਂ ਹਾਂ, ਮੈਨੂੰ ਮਾਫ ਕਰਦੇ ਮਾਂ, ਪਰ ਮਾਂ ਚੁੱਪੀ ਧਾਰ ਕੇ ਖੜ੍ਹੀ ਸੀ।

ਮਾਂ ਨੇ ਆਪਣੇ ਇੱਕੋ ਸੱਜੇ ਹੱਥ ਨਾਲ ਪੁੱਤ ਨੂੰ ਫੜ ਕੇ ਉਠਾਉਣਾ ਚਾਹਿਆ ਪਰ ਉਠਾ ਨਾ ਸਕੀ, ਕਿਉਂਕਿ ਦੂਜੇ ਹੱਥ ਦਾ ਗੁੱਟ ਛਿੰਦੇ ਨੇ ਯਾਤਰਾ ਜਾਣ ਤੋਂ ਪਹਿਲਾਂ ਧੱਕਾ ਮਾਰ ਕੇ ਤੋੜ ਸੁੱਟਿਆ ਸੀ, ਅੱਜ ਮਾਂ ਨੂੰ ਸਮਝ ਨਹੀਂ ਆ ਰਹੀ ਸੀ, ਕਿ ਕੀ ਇਹ ਮੇਰਾ ਉਹੀ ਛਿੰਦਾ ਪੁੱਤ ਹੈ ? ਜੋ ਦਿਨ ਰਾਤ ਆਪਣੇ ਯਾਰਾਂ ਦੋਸਤਾਂ ਨਾਲ ਨਸ਼ੇ ਵਿੱਚ ਧੁੱਤ ਰਹਿੰਦਾ ਸੀ, ਅੱਧੀ ਅੱਧੀ ਰਾਤ ਘਰੇ ਵੜਦਾ ਸੀ, ਜੋ ਬਿਨਾਂ ਗੱਲ ਤੋਂ ਮਾਂ ਨੂੰ ਕੁੱਟ ਸੁੱਟਦਾ ਸੀ। ਹੈਅ ਇਹਨੂੰ ਅੱਜ ਕੀ ਹੋ ਗਿਆ, ਮਾਂ ਸੋਚਾਂ ਵਿੱਚ ਗੁਆਚੀ ਹੋਈ ਸੀ, ਉਸਨੂੰ ਪੁੱਤ ਦੀਆਂ ਕੀਤੀਆਂ ਹੋਈਆਂ ਵਧੀਕੀਆਂ ਚੇਤੇ ਆ ਰਹੀਆਂ ਸਨ।

ਪਰ ਮਾਂ ਅਜੇ ਵੀ ਚੁੱਪ ਸੀ, ਛਿੰਦੇ ਨੇ ਮਾਂ ਦੇ ਪੈਰ ਛੱਡੇ ਅਤੇ ਉੱਠ ਕੇ ਮਾਂ ਦੇ ਗਲ ਲੱਗ ਕੇ ਉੱਚੀ ਉੱਚੀ ਰੋਂਦਾ ਹੋਇਆ ਕਹਿਣ ਲੱਗਾ, ਮਾਂ ਜਦੋਂ ਮੈਂ ਮਾਤਾ ਦੇ ਦਰਸ਼ਨਾਂ ਲਈ ਯਾਤਰਾ ਤੇ ਗਿਆ ਸੀ ਨਾ,ਤੇ ਮੈਨੂੰ ਇੰਜ ਲੱਗਿਆ ਜਿਵੇਂ ਮੈਂ ਕੋਈ ਵੱਡਾ ਅਪਰਾਧ ਕਰਕੇ ਗਿਆ ਹੋਵਾਂ, ਮੈਨੂੰ ਬੜੀ ਬੇਚੈਨੀ ਮਹਿਸੂਸ ਹੋਣ ਲੱਗ ਪਈ, ਮੇਰੇ ਨਾਲ ਦੇ ਸਾਥੀ ਬੜੇ ਖੁਸ਼ ਸਨ, ਅਤੇ ਯਾਤਰਾ ਦਾ ਅਨੰਦ

ਮਾਣ ਰਹੇ ਸਨ, ਪਰ ਪਤਾ ਨਹੀਂ ਕਿਉਂ ਮੈਨੂੰ ਖੋਹਾਤੋੜੀ ਜਿਹੀ ਲੱਗੀ ਰਹੀ, ਮੈਨੂੰ ਕੁੱਝ ਵੀ ਚੰਗਾ ਨਹੀਂ ਲੱਗਦਾ ਸੀ, ਫਿਰ ਇੱਕ ਜਗ੍ਹਾ ਤੇ ਅਸੀਂ ਰੁੱਕੇ ਜਿੱਥੇ ਬਹੁਤ ਸਾਰੀ ਸੰਗਤ ਬੈਠੀ ਸੀ, ਉੱਥੇ ਇੱਕ ਰੱਬ ਦਾ ਪਿਆਰਾ ਭਗਤ ਕਥਾ ਸੁਣਾ ਰਿਹਾ ਸੀ, ਉਸਨੇ ਇਹ ਕਥਾ ਸੁਣਾਈ ਸੀ ਕਿ ਇੱਕ ਵਾਰੀ ਇੱਕ ਮਈਆ ਜੀ ਦਾ ਭਗਤ ਬਿਮਾਰ ਮਾਂ ਨੂੰ ਛੱਡ ਕੇ ਤੇ ਉਹਦੇ ਨਾਲ ਲੜ ਕੇ ਮਾਤਾ ਜੀ ਦੇ ਦਰਸ਼ਨਾਂ ਲਈ ਘਰੋਂ ਗਿਆ, ਪਰ ਉਸਦੇ ਮਨ ਨੂੰ ਚੈਨ ਨਹੀਂ ਆ ਰਿਹਾ ਸੀ, ਉਸਨੂੰ ਕੁੱਝ ਵੀ ਚੰਗਾ ਨਹੀਂ ਲੱਗ ਰਿਹਾ ਸੀ, ਫਿਰ ਰਾਤ ਨੂੰ ਜਦੋਂ ਉਹ ਸੁੱਤਾ ਤੇ ਮਾਤਾ ਜੀ ਨੇ ਸੁਪਨੇ ਵਿਚ ਆ ਕੇ ਉਸਨੂੰ ਕਿਹਾ, ਕਿ ਹੇ ਬੇਟਾ, ਮੈਂ ਮੰਨਦੀ ਹਾਂ ਕਿ ਤੇਰੇ ਦਿਲ ਵਿੱਚ ਮੇਰੇ ਲਈ ਪਿਆਰ ਹੈ ,ਸ਼ਰਧਾ ਹੈ, ਭਾਵਨਾ ਹੈ ਮੈਂ ਤੇਰੀ ਕਦਰ ਕਰਦੀ ਹਾਂ, ਪਰ ਮੇਰੇ ਨਾਲੋਂ ਪਹਿਲਾਂ ਜਿਆਦਾ ਉਹ ਮਾਂ ਹੈ ਜਿਸਨੇ ਤੈਨੂੰ ਜਨਮ ਦਿੱਤਾ, ਨੌਂ ਮਹੀਨੇ ਆਪਣੇ ਗਰਭ ਵਿੱਚ ਰੱਖਿਆ, ਜਿਸਨੇ ਤੈਨੂੰ ਆਪਣੀ ਛਾਤੀ ਦਾ ਨੀਰ ਪਿਲਾ ਕੇ ਵੱਡਾ ਕੀਤਾ, ਅੱਜ ਉਹ ਬਿਮਾਰ ਹੈ ਜਿਸਨੂੰ ਤੇਰੀ ਬਹਤ ਜਿਆਦਾ ਲੋੜ ਸੀ, ਤੈਨੂੰ ਉਹਦੇ ਕੋਲ ਰਹਿਣਾ ਚਾਹੀਦਾ ਸੀ, ਉਹਦੇ ਵਿੱਚ ਵੀ ਮੈਂ ਹੀ ਹਾਂ,ਪਰ ਤੂੰ ਪਛਾਣ ਨਾ ਸਕਿਆ, ਜੋ ਆਪਣੀ ਸਕੀ ਮਾਂ ਨੂੰ ਪਿਆਰ ਨਹੀਂ ਕਰਦਾ, ਆਪਣੀ ਮਾਂ ਦੀ ਸੇਵਾ ਨਹੀਂ ਕਰਦਾ, ਮੈਂ ਉਹਦੇ ਨਾਲ ਨਾਰਾਜ਼ ਹਾਂ, ਮੈਂ ਬਲਿਹਾਰ ਜਾਨੀ ਆਂ ਉਹਨਾਂ ਭਗਤਾਂ ਤੋਂ, ਜੋ ਆਪਣੇ ਮਾਂਪਿਆਂ ਦੀ ਸੇਵਾ ਕਰਦੇ ਹਨ , ਸੰਭਾਲ ਕਰਦੇ ਹਨ, ਉਹ ਜਦੋਂ ਵੀ ਮੇਰੇ ਦਰਸ਼ਨਾਂ ਲਈ ਆਉਂਦੇ ਹਨ ,ਮੈਂ ਉਹਨਾਂ ਦੀਆਂ ਝੋਲੀਆਂ ਖੁਸ਼ੀਆਂ ਨਾਲ ਭਰ ਦਿੰਦੀ ਹਾਂ, ਮੈਂ ਤਾਂ ਆਪਣੇ ਭਗਤਾਂ ਨੂੰ ਉਡੀਕਦੀ ਰਹਿੰਦੀ ਹਾਂ,-।

ਮਾਂ-- ਮੇਰੇ ਨਾਲ ਵੀ ਇੰਜ ਹੀ ਹੋਇਆ, ਫਿਰ ਮੈਂ ਮਾਂ ਦੇ ਅੱਗੇ ਨਤਮਸਤਕ ਹੋਇਆ ਅਤੇ ਆਪਣੀ ਭੁੱਲ ਬਖਸ਼ਾਈ, ਉਸਤੋਂ ਬਾਅਦ ਮੈਨੂੰ ਇੰਜ ਲੱਗਿਆ ਜਿਵੇਂ ਮਾਤਾ ਮੈਨੂੰ ਖੁੱਦ ਆ ਕੇ ਕਹਿ ਰਹੀ ਹੋਵੇ ---ਜਾਹ ਅੱਜ ਤੈਨੂੰ ਮਾਫ ਕੀਤਾ ਤੇ ਆਪਣੀ ਮਾਂ ਤੋਂ ਮਾਫੀ ਮੰਗ ਜਿਹਦਾ ਤੂੰ ਦਿਲ ਦੁਖਾਇਆ ਹੈ, ਆਪਣੇ ਪੁੱਤ ਦੇ ਮੂੰਹੋਂ ਇਹ ਸ਼ਬਦ ਸੁਣ ਕੇ ਛਿੰਦੇ ਦੀ ਮਾਂ ਨੇ ਮਾਤਾ ਰਾਣੀ ਦੇ ਅੱਗੇ ਦੋਵੇਂ ਹੱਥ ਜੋੜੇ ਤੇ ਕਿਹਾ, ਤੇਰਾ ਲੱਖ ਲੱਖ ਸ਼ੁਕਰ ਏ ਮਾਂ ਮੇਰੇ ਪੁੱਤ ਨੂੰ ਸਿੱਧੇ ਰਾਹੇ ਪਾਇਆ, ਇੱਕ ਦੁੱਖੀ ਮਾਂ ਦੀ ਫਰਿਆਦ ਸੁਣ ਲਈ, ਇਹ ਤੇਰੀ ਸੰਗਤ ਦਾ ਹੀ ਅਸਰ ਹੈ ਮਾਂ, ਤੇਰੀ ਸੰਗਤ ਦਾ ਹੀ ਅਸਰ ਹੈ, ਛਿੰਦੇ ਦੀ ਮਾਂ ਨੇ ਆਪਣੇ ਛਿੰਦੇ ਪੁੱਤ ਦੇ ਆਪਣੀ ਚੁੰਨੀ ਨਾਲ ਅੱਥਰੂ ਪੂੰਝੇ ਅਤੇ ਘੁੱਟ ਕੇ ਆਪਣੇ ਸੀਨੇ ਨਾਲ ਲਾ ਲਿਆ।

# ਸਾਂਝੀ ਕੰਧ

## ਸਕੇ ਭਰਾਵਾਂ ਵਿੱਚ ਦਰਾਰ

ਅੱਧੀ ਕੁ ਰਾਤ ਵੇਲੇ ਬੜੀ ਤੇਜ ਹਨੇਰੀ ਆਈ, ਜਿਸ ਵਿੱਚ ਕਈਆਂ ਦੀਆਂ ਛੱਤਾਂ ਉੱਡ ਗਈਆਂ, ਕਈ ਦਰੱਖਤ ਜੜ੍ਹੋਂ ਪੁੱਟੇ ਗਏ, ਬਿੱਕਰ ਤੇ ਜੈਲੇ ਦੀ ਸਾਂਝੀ ਕੰਧ ਵੀ ਸਾਰੀ ਦੀ ਸਾਰੀ ਥੱਲੇ ਡਿੱਗ ਪਈ, ਦਿਨ ਚੜ੍ਹਿਆ ਤੇ ਦੋਵਾਂ ਭਰਾਵਾਂ ਦਾ ਵਿਹੜਾ ਇੱਕੋ ਹੀ ਬਣਿਆ ਪਿਆ ਸੀ, ਜੈਲਾ ਜੋ ਛੋਟਾ ਭਰਾ ਸੀ, ਬਿੱਕਰ ਦੇ ਘਰ ਵੱਲ ਨੂੰ ਪਿੱਠ ਕਰ ਕੇ ਬੈਠਾ ਸੀ, ਬਿੱਕਰ ਸਿੰਘ ਦੀ ਘਰਵਾਲੀ ਬਿੱਕਰ ਸਿੰਘ ਨੂੰ ਚਾਹ ਫੜਾਉਂਦੀ ਹੋਈ ਕਹਿਣ ਲੱਗੀ , ਸ਼ੁਕਰ ਹੈ ਰੱਬ ਦਾ, ਕੰਧ ਵੀ ਤਾਂ ਰਾਤੀਂ ਹੀ ਡਿੱਗੀ ਆ, ਕੱਲ ਸਾਰਾ ਦਿਨ ਜੈਲੇ ਦੇ ਦੋਵੇਂ ਜਵਾਕ ਕੁੜੀ ਤੇ ਮੁੰਡਾ ਘੜੀ ਮੁੜੀ ਕੰਧ ਤੇ ਚੜ੍ਹਦੇ ਸੀ, ਤੇ ਉੱਤੇ ਬਹਿ ਕੇ, ਕਿੰਨਾ-- ਕਿੰਨਾ ਚਿਰ ਈ ਆਪਣੇ ਇੱਧਰ ਘਰ ਵੱਲ ਨੂੰ ਤੱਕਦੇ ਰਹਿੰਦੇ ਸੀ,ਖੌਰੇ ਬਾਲ ਸੋਚਦੇ ਹੋਣ, ਕਿ ਤਾਈ ਸਾਨੂੰ ਅਵਾਜ ਮਾਰੂਗੀ ਕਿ ਨਹੀਂ ?—ਤੂੰ ਅਵਾਜ ਮਾਰ ਈ ਲੈਣੀ ਸੀ, ਬਿੱਕਰ ਸਿੰਘ ਨੇ ਰਾਤ ਵਾਲੇ ਜਰਦੇ ਦਾ ਭਰਿਆ ਚਿਮਚਾ ਮੂੰਹ ਵਿੱਚ ਪਾਉਂਦੇ ਨੇ ਕਿਹਾ,ਜੀਅ ਤਾਂ ਮੇਰਾ ਕਰਦਾ ਸੀ, ਕਿ ਅਵਾਜ ਮਾਰ ਲਵਾਂ ਤੇ ਆਪਣੇ ਹੱਥਾਂ ਨਾਲ ਭੋਲੂ ਨੂੰ ਜਰਦਾ ਖਵਾਂਵਾਂ, ਜਿਵੇਂ ਨਿੱਕਾ ਹੁੰਦਾ ਮੇਰੇ ਤੋਂ ਸਿਵਾਏ ਕਿਸੇ ਹੋਰ ਤੋਂ ਰੋਟੀ ਨਹੀਂ ਖਾਂਦਾ ਹੁੰਦਾ ਸੀ, ਮੇਰਾ ਅੱਜ ਵੀ ਜੀਅ ਕਰਦਾ ਕਿ ਭੋਲੂ ਨੂੰ ਗੋਦੀ ਚ ਬਿਠਾਂਵਾਂ, ਤੇ ਆਪਣੇ ਹੱਥੀਂ ਉਹਨੂੰ ਜਰਦਾ ਖਵਾਂਵਾਂ, ਮੇਰੇ ਹੱਥਾਂ ਦਾ ਬਣਿਆਂ ਜਰਦਾ ਬੜਾ ਖੁਸ਼ ਹੋ ਕੇ ਖਾਂਦਾ ਸੀ,ਆਪਣੀਆਂ ਕੁੜੀਆਂ ਤਾਂ ਦੋਵੇਂ ਆਪੋ ਆਪਣੇ ਘਰੀਂ ਚਲੀਆਂ ਗਈਆਂ, ਹੁਣ ਤਾਂ ਆਪਣੇ ਵਿਹੜੇ ਕਦੇ ਕੋਈ ਛੋਟਾ ਜਵਾਕ ਖੇਡਣ ਵੀ ਨਹੀਂ ਆਇਆ, ਹਾਉਕਾ ਲੈਂਦੀ ਹੋਈ ਬਿੱਕਰ ਸਿੰਘ ਦੀ ਪਤਨੀ ਨੇ ਆਖਿਆ,ਤੂੰ ਐਵੇਂ ਈ ਨਾ ਮਨ ਹੌਲਾ ਕਰਿਆ ਕਰ, ਇਹ ਜੈਲੇ ਦੇ ਜਵਾਕ ਵੀ ਤਾਂ ਆਪਣੇ ਈ ਨੇ, ਫਿਰ ਕੀ ਹੋਇਆ ਜੇ ਜੈਲੇ ਦੀ ਘਰਦੀ ਅੜਬ ਜਿਹੇ ਸੁਭਾਅ ਦੀ ਆ, ਲੈ ਔਹ-ਉੱਧਰ--- ਵੇਖ ਭੋਲੂ ਸੁੱਤਾ ਹੁਣ ਉਠਿਆ ਈ, ਅੱਖਾਂ ਮਲਦਾ ਬਾਹਰ ਨਿੱਕਲਿਆ ਆਉਂਦਾ ਈ, ਬਿੱਕਰ ਨੇ ਇਸ਼ਾਰਾ ਕਰਕੇ ਪਤਨੀ ਨੂੰ ਕਿਹਾ, ਉਹ ਤੇਰੀ ਨੂੰ---- ਕੰਧ ਕੌਣ ਸੁੱਟ ਗਿਆ-- ਭੋਲੂ ਨੇ ਇੱਕ

ਦਮ ਕੰਧ ਵੇਖ ਕੇ ਕਿਹਾ, ਚਲੋ ਚੰਗਾ ਹੋਇਆ, ਇੱਧਰੋਂ ਬੜੀ ਠੰਡੀ ਹਵਾ ਆਉਂਦੀ ਆ। ਤਾਈ ਜੀ, ਤਾਈ ਜੀ ਤੁਸੀਂ ਕੱਲ ਜਰਦਾ ਬਣਾਇਆ ਸੀ ਨਾ?

ਭੋਲੂ ਨੇ ਉੱਚੀ ਆਵਾਜ਼ ਨਾਲ ਆਪਣੀ ਤਾਈ ਨੂੰ ਪੁੱਛਿਆ।

ਆਹੋ ਭੋਲੂ ਪੁੱਤ ਕੱਲ੍ਹ ਜਰਦਾ ਬਣਾਇਆ ਸੀ, ਅਜੇ ਵੀ ਪਿਆ ਏ ਜੇ ਖਾਣਾ ਈ ਤਾਂ ਆਜਾ, ਬਿੱਕਰ ਸਿੰਘ ਦੀ ਘਰਵਾਲੀ ਨੇ ਜਵਾਬ ਦਿੱਤਾ, ਤਾਈ ਜੀ- ਤਾਈ ਜੀ ਮੈਂ ਆ ਤਾਂ ਜਾਂਵਾਂ,ਪਰ ਮੇਰਾ ਡੈਡੀ ਕੁੱਟੂਗਾ ਭੋਲੂ ਨੇ ਡਰਦੇ ਹੋਏ ਨੇ ਕਿਹਾ, ਮੈਂ ਖਵਾਉਣਾ ਤੈਨੂੰ ਜਰਦਾ, ਇੱਧਰ ਆਜਾ ਚੁੱਪ ਕਰਕੇ, ਅੱਗੇ ਤਾਂ ਰੋਜ ਜਰਦਾ ਈ ਖਾ ਕੇ ਸੌਂਦਾ ਏਂ- ਸਾਲਾ ਜਰਦੇ ਦਾ, ਜੈਲੇ ਨੇ ਗੁੱਸੇ ਵਿੱਚ ਲਾਲ ਪੀਲੇ ਹੁੰਦੇ ਨੇ ਕਿਹਾ, ਕਿਉਂ ਆਪਣਾ ਸਾਰਾ ਗੁੱਸਾ ਭੋਰਾ ਜਿਹੇ ਜਵਾਕ ਤੇ ਈ ਕੱਢੀ ਜਾਨਾਂ ਏਂ,ਉਹਨੇ ਕੀ ਵਿਗਾੜਿਆ ਤੇਰਾ, ਗੇਟੋਂ ਅੰਦਰ ਆਉਂਦੇ ਹੋਏ ਲੰਬੜਦਾਰ ਨੇ ਕਿਹਾ, ਆਉ ਚਾਚਾ ਜੀ, ਜੈਲੇ ਨੇ ਪਿੱਛੇ ਭੌਂਅ ਕੇ ਵੇਖ ਕੇ ਕਿਹਾ, ਆਉ ਬੈਠੋ, ਮੈਂ ਰਾਤੀਂ ਘਰੇ ਗਿਆ ਸੀ,ਪਰ ਤੁਸੀਂ ਮਿਲੇ ਨਹੀਂ, ਮੈਂ ਵੀ ਤੈਨੂੰ ਨਾਂਹ ਬੜੇ ਦਿਨਾਂ ਦਾ ਮਿਲਣ ਮਿਲਣ ਕਰਦਾ ਸੀ, ਪਰ ਤੇਰਾ ਮੇਰਾ ਮੇਲ ਈ ਨਹੀਂ ਹੋਇਆ, ਆਹ ਸੱਚ, ਕੰਧ ਕਦੋਂ ਡਿੱਗੀ ਆ ? ਲੰਬੜਦਾਰ ਦੀ ਨਜਰ ਕੰਧ ਤੇ ਪੈਂਦਿਆ ਈ ਪੁੱਛਿਆ, ਇਹ ਚਾਚਾ ਜੀ ਅਜੇ ਰਾਤੀਂ ਡਿੱਗੀ ਆ, ਸੱਦਨੇ ਆਂ ਮਿਸਤਰੀ ਤੇ ਉਹਨੂੰ ਕਹਿੰਨੇ ਆਂ ਬਈ ਜਲਦੀ ਜਲਦੀ ਇਹਨੂੰ ਉੱਚਾ ਚੁੱਕ ਦੇਹ, ਜੈਲੇ ਨੇ ਜਵਾਬ ਦਿੰਦਿਆਂ ਕਿਹਾ,--ਕਿਉਂ,--? ਹੁਣ ਕਿਉਂ ਇਹਨੂੰ ਉੱਚਾ ਕਰਨਾ ਈਂ ? ਲੰਬੜਦਾਰ ਨੇ ਹੈਰਾਨ ਹੁੰਦੇ ਹੋਏ ਨੇ ਪੁੱਛਿਆ, ਤੇ ਕਿਹਾ, ਉਏ ਕਮਲਿਆ, ਇੱਕੋ ਥੋਡਾ ਵਿਹੜਾ ਏ, ਤੇ ਦੋਵੇਂ ਈਂ ਭਰਾ ਤੁਸੀਂ, ਹੋਰ ਕਿਹੜਾ ਤੁਸੀਂ ਸੱਤ- ਅੱਠ ਜਣੇ ਜੇ, ਇੱਕ ਨਾਲ ਨਹੀਂ ਬਣੀ, ਤੇ ਦੂਜਾ ਸਹੀ, ਤੇਰਾ ਵੱਡਾ ਭਰਾ ਤਾਂ ਨਿਰ੍ਹਾ ਰੱਬ ਦਾ ਰੂਪ ਏ, ਨਾਲੇ ਉਹਨੇ ਬਾਪੂ ਦੀ ਪੱਗ ਬੱਧੀ ਆ, ਤੇ ਜੋ ਉਹਨੇ ਤੇਰੇ ਨਾਲ ਸੂਗਮ-ਗਤੀ ਕੀਤੀ ਏ ਨਾਂਅ, ਤੂੰ ਦੋਹਰੇ ਜੰਮ ਕੇ ਵੀ ਉਹਦਾ ਅਹਿਸਾਨ ਨਹੀਂ ਲਾਹ ਸਕਦਾ

--ਕਿਉਂ --ਉਹਨੇ ਮੇਰੇ ਨਾਲ ਇਹੋ ਜਿਹਾ ਕੀ ਕਰਤਾ? ਜੈਲੇ ਨੇ ਗੁੱਸੇ ਵਿੱਚ ਲਾਲ ਪੀਲੇ ਹੁੰਦੇ ਨੇ ਕਿਹਾ, ਉਏ ਜੈਲਿਆ ਕੋਈ ਅਕਲ ਨੂੰ ਹੱਥ ਮਾਰ, ਕਦੇ ਪਟਵਾਰੀ ਕੋਲ ਗਿਆਂ ਏਂ ? ਲੰਬੜਦਾਰ ਨੇ ਬੜੀ ਨਿਮਰਤਾ ਨਾਲ ਕਿਹਾ, ਪਟਵਾਰੀ ਕੋਲ ਜਾਣ ਲਈ ਇਹ ਵੱਡਾ ਜੂ ਹੈਗਾ, ਨਾਲੇ ਮੇਰੇ ਨਾਂਅ ਕੀ ਆ, ਜਿਹੜਾ ਮੈਂ ਪਟਵਾਰੀ ਕੋਲ ਜਾਂਵਾਂ

ਜੈਲਾ ਆਪਣੇ ਵੱਡੇ ਭਰਾ ਬਾਰੇ ਬਿਨਾਂ ਸੋਚੇ ਸਮਝੇ ਬੜਾ ਕੁਝ ਬੋਲ ਗਿਆ, ਓ ਪਾਗਲਾ ਕਿਸੇ ਥਾਂ ਦਿਆ, ਓ ਤੈਨੂੰ ਤਾਂ ਉਹਦੇ ਪੈਰ ਧੋ ਧੋ ਕੇ ਪੀਣੇ ਚਾਹੀਦੇ ਆ, ਤਕਰੀਬਨ ਇੱਕ ਮਹੀਨੇ ਤੋਂ ਜਿਆਦਾ ਹੋ ਗਿਆ ਹੋਣਾ ,ਜਦੋਂ ਤੇਰਾ ਵੱਡਾ ਭਰਾ ਮੈਨੂੰ ਨਾਲ ਲੈ ਕੇ ਤਹਿਸੀਲੇ ਗਿਆ ਸੀ, ਤੇ ਪਤਾ ਏ ਉਹਨੇ ਉਥੇ ਕੀ ਕੀਤਾ ? ਤੇਰੇ ਪੁੱਤ ਦਾ ਨਾਂ ਭੋਲੂ ਈ ਏ ਨਾਂਹ, ਜਿਹੜੀ ਜਮੀਨ ਤੇਰੇ ਹਿੱਸੇ ਬਣਦੀ ਸੀ ਉਹ ਤੇਰੇ ਨਾਂਅ ਕਰਵਾ ਦਿੱਤੀ ,ਤੇ ਜਿਹੜੀ ਉਹਦੇ ਆਪ ਦੇ ਹਿੱਸੇ ਦੀ ਬਣਦੀ ਸੀ ਉਹ ਸਾਰੀ ਦੀ ਸਾਰੀ ਜਮੀਨ ਤੇਰੇ ਭੋਲੂ ਦੇ ਨਾਂਅ ਤੇ ਲਵਾ ਦਿੱਤੀ, ਤੇ ਸਗੋਂ ਉਹਨੂੰ ਮੈਂ ਕਿਹਾ, ਕੋਈ ਆਪਣੇ ਨਾਂ ਵੀ ਮਰਲਾ ਰਹਿਣ ਦੇਹ, ਤੇ ਪਤਾ ਈ ਉਹਨੇ ਅੱਗੋਂ ਕੀ ਕਿਹਾ, ਆਖਣ ਲੱਗਾ ਭੋਲੂ ਵੀ ਤਾਂ ਮੇਰਾ ਈ ਪੁੱਤ ਆ, ਪੁੱਤ ਕੀ ਤੇ ਭਤੀਜਾ ਕੀ, ਇੱਕੋ ਈ ਗੱਲ ਆ, ਮੈਨੂੰ ਤਾਂ ਰੱਬ ਨੇ ਦੋ ਧੀਆਂ ਈ ਦਿੱਤੀਆਂ ਸੀ ,ਉਹ ਆਪੋ ਆਪਣੇ ਘਰੀਂ ਚਲੀਆਂ ਗਈਆਂ, ਜੇ ਕੱਲ੍ਹ ਨੂੰ ਮੈਂ ਮਰ ਵੀ ਜਾਂਵਾ ਤੇ ਫਿਰ ਮੇਰੀਆਂ ਧੀਆਂ ਨੇ ਵਾਰਿਸ ਬਣ ਜਾਣਾ ਏਂ, ਤੇ ਕੱਲ੍ਹ ਨੂੰ ਕੀ ਪਤਾ ਮੇਰੇ ਛੋਟੇ ਭਰਾ ਦੇ ਮਗਰ ਡਾਂਗਾਂ ਸੋਟੇ ਚੁੱਕੀ ਫਿਰਨ,ਮੈਂ ਨਹੀਂ ਚਾਹੁੰਦਾ, ਕਿ ਮੇਰੇ ਛੋਟੇ ਭਰਾ ਨਾਲ ਕੋਈ ਲੜੇ, ਇਸ ਲਈ ਮੈਂ ਆਪਣੇ ਹਿੱਸੇ ਦੀ ਜਮੀਨ ਆਪਣੇ ਭਤੀਜੇ ਦੇ ਨਾਂ ਲਵਾ ਦਿੱਤੀ ਏ, ਕੱਲ੍ਹ ਨੂੰ ਜੇ ਮੇਰਾ ਭਰਾ ਮੈਨੂੰ ਛਾਂਵੇ ਨਾ ਕਰੇਗਾ ਤੇ ਧੁੱਪੇ ਵੀ ਨਹੀਂ ਸੁੱਟਦਾ,ਇਹ ਮੈਨੂੰ ਯਕੀਨ ਏ, ਕਿਉਂਕਿ ਫਿਰ ਵੀ ਅਸੀਂ ਇੱਕੋ ਢਿੱਡ ਦੇ ਜਾਏ ਆਂ, ਲੰਬੜਦਾਰ ਬੋਲੀ ਜਾ ਰਿਹਾ ਸੀ, ਪਰ ਜੈਲੇ ਦਾ ਗਲਾ ਭਰ ਗਿਆ, ਕੁੱਝ ਬੋਲਣ ਦੀ ਹਿੰਮਤ ਕਰਦਾ,ਪਰ ਉਸਤੋਂ ਬੋਲਿਆ ਨਹੀਂ ਜਾ ਰਿਹਾ ਸੀ,ਉਸਦੀ ਕਤਰਾਂਵੀ ਦਾੜ੍ਹੀ ਹੰਝੂਆਂ ਨਾਲ ਪੂਰੀ ਤਰ੍ਹਾਂ ਭਿੱਜ ਚੁੱਕੀ ਸੀ, ਚਾਚਾ ਬ---ਬੱ -ਸ ਵੀ ਕਰ ਹੁਣ, ਹੋਰ ਕਿੰਨਾ ਕੂੰ ਰੋਆਂਏਗਾ

ਅੱਖਾਂ ਪੂੰਝਦਾ ਹੋਇਆ ਜੈਲਾ ਅੰਦਰ ਜਾ ਕੇ ਆਪਣੇ ਪੁੱਤ ਭੋਲੂ ਨੂੰ ਆਖਣ ਲੱਗਾ, ਆ ਪੁੱਤ ਤੇਰੇ ਤਾਏ ਘਰੇ ਚੱਲੀਏ, ਤੇਰੀ ਤਾਈ ਨੇ ਤੇਰੇ ਲਈ ਰਾਤ ਦਾ ਜਰਦਾ ਜਰੂਰ ਰੱਖਿਆ ਹੋਣਾ ਏਂ ਚੱਲ ਖਾਣ ਚੱਲੀਏ,ਜੈਲੇ ਨੇ ਭੋਲੂ ਦੀ ਬਾਂਹ ਫੜ ਲਈ ਤੇ ਤੁਰਨ ਹੀ ਲੱਗਾ ਸੀ, ਕਿ ਜੈਲੇ ਦੀ ਘਰਵਾਲੀ ਬੋਲ ਪਈ , ਅਸੀਂ ਨਹੀਂ ਜਾਣਾ ਸ਼ਰੀਕਾਂ ਦੇ ਘਰੇ ? ਕਿੱਡੀ ਛੇਤੀ ਤੁਰ ਪਏ ਆ ਦੋਵੇਂ ਪਿਓ ਪੁੱਤ ? ਜੈਲੇ ਨੇ ਗੁੱਸੇ ਵਿੱਚ ਆ ਕੇ ਆਪਣੀ ਘਰਵਾਲੀ ਦੇ ਕੰਨਾਂ ਮੁੱਢੇ ਇੰਨੀ ਜੋਰ ਦੀ ਚਪੇੜ ਮਾਰੀ ਕਿ ਇੱਕ ਪਾਸੇ ਨੁੱਕਰੇ ਲੱਗ ਕੇ ਬੈਠ ਗਈ, ਤੇਰੇ ਵਰਗੀਆਂ

ਜਨਾਨੀਆਂ ਈਂ ਸਕਿਆਂ ਭਰਾਵਾਂ ਵਿੱਚ ਦੁਸ਼ਮਣੀ ਪਵਾਉਂਦੀਆਂ ਨੇ, ਜੇ ਹੁਣ ਬੋਲੀ ਨਾਂ ਜ਼ੁਬਾਨ ਖਿੱਚ ਦਊਂ ਤੇਰੀ।

ਮੰਮੀ ਕੰਧ ਹੁਣ ਮੈਂ ਨਹੀਂ ਬਣਨ ਦੇਣੀ ਮੈਂ ਤਾਈ ਘਰੇ ਚੱਲਿਆਂ ਵਾਂਅ ਇੰਨੀ ਆਖ ਕੇ ਭੋਲੂ ਦੌੜ ਲਾ ਕੇ ਆਪਣੀ ਤਾਈ ਦੇ ਘਰੇ ਜਾ ਵੜਿਆ।

******

# ਮਤਲਬ ਪ੍ਰਸਤ ਲੋਕ

ਆਹ ਚੌਂਕੀਦਾਰਾ ਬੂਹਾ ਖੋਲ੍ਹੀਂ--- ਗੇਟ ਦੇ ਬਾਹਰੋਂ ਆਵਾਜ ਸੁਣ ਕੇ ਤੀਰਥ ਰਾਮ ਇੱਕ ਦਮ ਤ੍ਰਭਕ ਉੱਠਿਆ, ਛੇਤੀ ਨਾਲ ਗਿਆ ਤੇ ਗੇਟ ਖੋਲ੍ਹਿਆ, ਚਮਚਮਾਉਂਦੀ ਹੋਈ ਕਾਰ ਗੇਟ ਦੇ ਅੰਦਰ ਆ ਕੇ ਰੁੱਕੀ ਤੇ ਚਾਰ ਪੰਜ ਜਣੇ ਵਿੱਚੋਂ ਉੱਤਰੇ। ਤੀਰਥ ਰਾਮ ਨੇ ਹੱਥ ਜੋੜ ਕੇ ਬੜੀ ਨਿਮਰਤਾ ਨਾਲ ਸਤ ਸ੍ਰੀ ਅਕਾਲ ਬੁਲਾਈ ਤੇ ਪੁੱਛਿਆ, ਸਰ ਆਪ ਕਿੱਥੋਂ ਅਤੇ ਕਿਸ ਨੂੰ ਮਿਲਣਾ ਏਂ, ਨਹੀਂ ਨਹੀਂ ਜੀ, ਮਿਲਣਾ ਤੇ ਅਸੀਂ ਕਿਸੇ ਨੂੰ ਨਹੀਂ, ਅਸੀਂ ਤਾਂ ਸਿਰਫ ਫੋਟੋਆਂ ਈਂ ਖਿੱਚਣੀਆਂ ਨੇ, ਤੇ ਅੱਜ ਈ ਅਪਲੋਡ ਕਰਨੀਆਂ ਨੇ, ਉਹਨਾਂ ਵਿੱਚੋਂ ਚਿੱਟਾ ਕੁੜਤਾ ਪਜਾਮਾ ਪਾਈ ਇੱਕ ਨੌਜਵਾਨ ਨੇ ਉਤਰ ਦਿੱਤਾ।

ਕਿਸ ਚੀਜ ਦੀਆਂ ਫੋਟੋਆਂ ਖਿੱਚਣੀਆਂ ਨੇ ? ਤੀਰਥ ਰਾਮ ਨੇ ਪੁੱਛਿਆ, ਨੌਜਵਾਨ ਕਹਿਣ ਲੱਗਾ ਅਸੀਂ ਵਾਤਾਵਰਨ ਪ੍ਰੇਮੀ ਆਂ ਨਾ, ਇਸ ਕਰਕੇ ਰੁੱਖ ਲਗਾਉਂਦਿਆਂ ਦੀਆਂ ਫੋਟੋਆਂ ਅਸੀਂ ਆਪਣੇ ਪੇਜ ਤੇ ਪਾਉਣੀਆਂ ਨੇ, ਉਹ ਵੀ ਅੱਜ ਈ, ਤਾਂ ਕਰਕੇ ਤੁਹਾਡੇ ਸਕੂਲੇ ਆਏ ਆਂ, ਤੁਹਾਡੇ ਸਕੂਲੇ ਕੋਈ ਨਿਕੇ ਰੁੱਖ ਤਾਂ ਹੋਣਗੇ ? ਜੀ ਹੈਗੇ ਨੇ ਜੀ, ਪਿਛਲੇ ਸਾਲ ਮੈਂ ਲਫਾਫਿਆਂ ਚ ਕਲਮਾਂ ਈਂ ਲਾਈਆਂ ਸੀ ਜੀ, ਉਹ ਪੁੰਗਰ ਕੇ ਵਾਹਵਾ ਬੂਟੇ ਬਣ ਗਏ ਤੇ ਮੈਂ ਉਹ ਅਜੇ ਪਿਛਲੇ ਮਹੀਨੇ ਈ ਗਰਾਊਂਡ ਦੇ ਦੁਆਲੇ ਲਾਏ ਨੇ ਜੀ, ਰੋਜ ਪਾਣੀ ਪਾਉਂਦਾ ਹਾਂ ਹੁਣ ਤਾਂ ਵਾਹਵਾ ਪੱਤੇ ਕੱਢ ਆਏ ਨੇ ਜੀ। ਆਪਣੇ ਹੱਥਾਂ ਨਾਲ ਲਾਏ ਹੋਏ ਬੂਟਿਆਂ ਦੀ ਸਿਫਤ ਦੱਸਦਾ ਹੋਇਆ ਤੀਰਥ ਰਾਮ ਖੁਸ਼ੀ ਮਹਿਸੂਸ ਕਰਦਾ ਹੋਇਆ ਦੱਸ ਰਿਹਾ ਸੀ।

ਚੰਗਾ ਫਿਰ ਬਾਲਟੀ ਪਾਣੀ ਦੀ ਤੇ ਇੱਕ ਕਹੀ ਲੈ ਕੇ ਜਲਦੀ ਆ ਜਾ, (ਇੰਨੀ ਆਖ ਕੇ ਚਿੱਟੇ ਕੱਪੜਿਆਂ ਵਾਲੇ ਗਰਾਉਂਡ ਵੱਲ ਨੂੰ ਹੋ ਤੁਰੇ, ਤੀਰਥ ਰਾਮ ਬਜੁਰਗ ਹੋਣ ਕਰਕੇ ਮੋਢੇ ਤੇ ਕਹੀ ਤੇ ਹੱਥ ਵਿੱਚ ਪਾਣੀ ਦੀ ਭਰੀ ਹੋਈ ਬਾਲਟੀ ਲੈ ਕੇ ਲੜਖੜਾਉਂਦਾ ਹੋਇਆ ਮਸਾਂ ਈ ਉਹਨਾਂ ਕੋਲ ਪਹੁੰਚਿਆ, ਆਉਂਦੇ ਹੋਏ ਤੀਰਥ ਰਾਮ ਨੂੰ ਵੇਖ ਕੇ ਨੌਜਵਾਨ ਕਹਿਣ ਲੱਗਾ,)

ਚੌਂਕੀਦਾਰਾ ਇੰਜ ਕਰ, ਪਾਣੀ ਆਹ ਬੂਟੇ ਨੂੰ ਪਾ ਕੇ ਤੇ ਇਸ ਦੇ ਦੁਆਲੇ ਨਵਾਂ ਜਿਹਾ ਦੌਰ ਬਣਾ ਦੇ, ਵੇਖਣ ਵਾਲੇ ਨੂੰ ਇੰਝ ਲੱਗੇ ਬਈ ਇਹ ਬੂਟਾ ਜਿਵੇਂ ਹੁਣੇ ਈ ਲਾਇਆ ਹੋਵੇ, ( ਤੀਰਥ ਰਾਮ ਬੂਟੇ ਨੂੰ ਪਾਣੀ ਪਾ ਕੇ ਅਤੇ ਦੌਰ ਬਣਾ ਕੇ ਇੱਕ ਪਾਸੇ ਇੰਜ ਖਲੋ ਗਿਆ ਜਿਵੇਂ ਉਸਦੇ ਸਰੀਰ ਵਿੱਚੋਂ ਕਿਸੇ ਨੇ ਜਾਨ ਕੱਢ ਲਈ ਹੋਵੇ) ਉਸ ਨੌਜਵਾਨ ਨੇ ਬੂਟੇ ਦੇ ਕੋਲ ਖਲੋ ਕੇ ਫੋਟੋਆਂ ਖਿਚਾਈਆਂ ਤੇ ਵੀਡੀਓ ਬਣਾਉਣੀ ਸ਼ੁਰੂ ਕੀਤੀ, ਵੀਡੀਓ ਬਣਾਉਂਦੇ ਹੋਏ ਨੌਜਵਾਨ ਨੇ ਕਹਿਣਾ ਸ਼ੁਰੂ ਕੀਤਾ, ਹਾਂ ਜੀ  ਸਾਰਿਆਂ ਨੂੰ ਨਮਸਕਾਰ ਜੀ ਮੈਂ ਤੁਹਾਡਾ ਆਪਣਾ ਵਾਤਾਵਰਣ ਪ੍ਰੇਮੀ ,----------- ਅੱਜ ਅਸੀਂ ਇਸ ਸਕੂਲ ਵਿੱਚ ਬੂਟੇ ਲਾਉਣ ਆਏ ਹਾਂ ਜੀ ,ਤੁਸੀਂ ਵੀ ਸਾਡੇ ਨਾਲ ਸਾਡਾ ਸਾਥ ਦਿਉ ਤਾਂ ਕਿ ਵਾਤਾਵਰਣ ਨੂੰ ਹਰਿਆ ਭਰਿਆ ਬਣਾ ਸਕੀਏ, ਆਹ ਵੇਖੋ ਜੀ ਅਸੀਂ ਬੜੇ ਵਧੀਆ ਬੂਟੇ ਲਾ ਰਹੇ ਹਾਂ ਜੀ, ਧੰਨਵਾਦ ਜੀ,ਚੰਗਾ ਜੀ ਚੌਕੀਂਦਾਰ ਜੀ ਤੁਹਾਡਾ ਬਹੁਤ ਬਹੁਤ ਧੰਨਵਾਦ ਜੀ, ਇੰਨੀ ਕਹਿ ਕੇ ਜਲਦੀ ਜਲਦੀ ਉਹ ਸਾਰੇ ਜਣੇ ਆਪਣੀ ਗੱਡੀ ਵਿੱਚ ਬਹਿ ਕੇ ਤੁਰਦੇ ਬਣੇ ਅਤੇ ਪਿੱਛੇ ਉੱਡਦੀ ਹੋਈ ਧੂੜ ਹੀ ਨਜਰ ਆ ਰਹੀ ਸੀ, ਤੀਰਥ ਰਾਮ ਹੱਕਾ ਬੱਕਾ ਹੋਇਆ ਮਿੱਟੀ ਦੀ ਮੂਰਤੀ ਵਾਂਗ ਖੜਾ ਹੋਇਆ ਸੋਚ ਰਿਹਾ ਸੀ, ਇਹ ਲੋਕ ਕਿੰਨੇ ਮਤਲਬ ਪ੍ਰਸਤ ਹਨ। ਅਸਲੀ ਹੱਕਦਾਰ ਲੋਕ ਹਮੇਸ਼ਾਂ ਹੀ ਪਿੱਛੇ ਰਹਿ ਜਾਂਦ ਹਨ, ਤੇ ਮਗਰੋਂ ਆਉਣ ਵਾਲੇ ਸਭ ਤੋਂ ਅੱਗੇ ਲੰਘ ਜਾਂਦੇ ਹਨ।

******

# ਪਿੰਡ ਦੀ ਧੀ

ਜਿਉਂ ਜਿਉਂ ਸਮਾ ਬਦਲਦਾ ਗਿਆ, ਲੋਕਾਂ ਦੀ ਸੋਚ ਵੀ ਬਦਲਦੀ ਗਈ, ਰਿਸ਼ਤੇ ਨਾਤੇ ਸਭ ਫਿੱਕੇ ਪੈਂਦੇ ਗਏ, ਅੱਜ ਤੋਂ ਕੋਈ ਚਾਰ ਕੁ ਦਹਾਕੇ ਪਹਿਲਾਂ ਦੀ ਗੱਲ ਹੈ, ਮੋਨੂੰ ਨਿੱਕਾ ਹੁੰਦਾ ਆਪਣੇ ਘਰੇ ਵਿਹੜੇ ਵਿੱਚ ਖੇਡ ਰਿਹਾ ਸੀ, ਅੱਜ ਉਸਦੇ ਨਾਲ ਕੋਈ ਦੋਸਤ ਨਹੀਂ ਸੀ,ਗੁੱਲੀ ਡੰਡਾ ਆਪਣੀ ਮਸਤੀ ਵਿੱਚ ਆਪੇ ਇਕੱਲਾ ਹੀ ਖੇਡ ਰਿਹਾ ਸੀ, ਇੰਨੇ ਨੂੰ ਸੂਹੇ ਸੂਟ ਵਿੱਚ ਇੱਕ ਸਜ ਵਿਆਹੀ ਮੁਟਿਆਰ, ਹੱਥਾਂ ਵਿੱਚ ਲਾਲ ਚੂੜਾ ਪਾਈ ਆਉਂਦੀ ਉਹਨੂੰ ਦਿੱਸੀ, ਉਹ ਸੰਗਦਾ ਹੋਇਆ ਅੰਦਰ ਜਾ ਲੁਕਿਆ, ਉਸ ਮੁਟਿਆਰ ਨੇ ਆਉਂਦਿਆਂ ਹੀ ਅਵਾਜ ਮਾਰੀ ਤੇ ਕਿਹਾ, ਵੇ ਕਿੱਧਰ ਲੁੱਕ ਗਿਆਂ ਏ ? ਬਾਹਰ ਨਿੱਕਲ ਮੈਂ ਤੇਰੇ ਨਾਲ ਖੇਡਣ ਆਈਂ ਆਂ, ਤੇ ਤੂੰ ਭੱਜ ਕੇ ਅੰਦਰ ਜਾ ਲੁਕਿਆ ਏਂ ? ਇਹ ਸੁਣ ਕੇ ਮੋਨੂੰ ਹੋਰ ਵੀ ਆਪਣੇ ਕੱਪੜਿਆਂ ਨੂੰ ਕੁੰਜ ਕੇ ਖਲੋ ਗਿਆ, ਉਸਦੇ ਦਾਦੀ ਜੀ ਕਿਸੇ ਦੇ ਘਰੇ ਕਿਸੇ ਕੰਮ ਲਈ ਗਏ ਹੋਏ ਸਨ, ਜਦੋਂ ਦਾਦੀ ਜੀ ਬਾਹਰੋਂ ਘਰੇ ਆਏ ਅਤੇ ਜਦੋਂ ਉਸ ਸਜ ਵਿਆਹੀ ਮੁਟਿਆਰ ਨੂੰ ਵੇਖਿਆ, ਤੇ ਵੇਖਦੇ ਸਾਰ ਈ ਘੁੱਟ ਕੇ ਗਲਵੱਕੜੀ ਵਿੱਚ ਲੈ ਲਿਆ, ਆਖਣ ਲੱਗੇ, ਆ ਨੀ ਮੇਰੀਏ ਧੀਏ ਕਦੋਂ ਆਈਂ ਏਂ ? ਅੱਗੋਂ ਉਸਨੇ ਜਵਾਬ ਦਿੱਤਾ, ਬੱਸ ਅਜੇ ਹੁਣੇ ਈ ਆ ਕੇ ਖਲੋਤੀ ਆਂ ਬੇਬੇ, ਤੁਹਾਡਾ ਪੋਤਰਾ ਇੱਥੇ ਖੇਡ ਰਿਹਾ ਸੀ, ਮੈਨੂੰ ਵੇਖਦੇ ਸਾਰ ਈ ਭੱਜ ਕੇ ਅੰਦਰ ਵੜ ਕੇ ਪਤਾ ਨਹੀਂ ਕਿੱਥੇ ਲੁੱਕ ਗਿਆ।

ਮੇਰਾ ਪੋਤਰਾ ਤਾਂ--ਹਰ ਇੱਕ ਤੋਂ ਸੰਗਦਾ ਏ, ਘਰੇ ਜਦੋਂ ਵੀ ਕੋਈ ਆ ਜਾਏ ਬੱਸ ਇਹਦੇ ਭਾਅ ਦੀ ਬਣ ਜਾਂਦੀ ਏ,ਬਾਹਲਾ ਈ ਸੰਗਾਊ ਏ,ਤੂੰ ਬੈਠ ਮੈਂ ਉਹਨੂੰ ਅੰਦਰੋਂ ਲਿਆਉਨੀ ਆਂ ਬਾਹਰ, ਬਾਲ ਅੰਦਰ ਈ ਸਾਹ ਸੁਕਾਈ ਖਲਾ ਹੋਣਾ ਏਂ, ਦਾਦੀ ਇੰਨੀ ਕਹਿੰਦੇ ਹੀ ਅੰਦਰ ਚਲੀ ਗਈ, ਦਾਦੀ ਜੀ ਅੰਦਰ ਆਉਂਦਿਆਂ ਹੀ ਕਹਿਣ ਲੱਗੇ ਵੇ ਪੁੱਤ ਕਿਉਂ ਲੁੱਕ ਗਿਆਂ ਏਂ ਇਹ ਤਾਂ ਆਪਣੀ ਕੁੜੀ ਆ , ਬੂਹੇ ਦੇ ਮਗਰ ਲੱਗ ਕੇ ਮੋਨੂੰ ਖੜ੍ਹਾ ਸੀ, ਦਾਦੀ ਜੀ ਨੇ ਬੜੇ ਪਿਆਰ ਨਾਲ ਕਿਹਾ, ਮੇਰਾ ਨਿੱਕਾ ਸ਼ੇਰ-- ਉਹ ਮੇਰੇ ਸ਼ੇਰ ਕਿੱਥੇ ਲੁਕਿਆ ਬੈਠਾ ਏਂ, ਚੱਲ ਆ ਬਾਹਰ ਚੱਲੀਏ, ਐਨਾ ਸੰਗੀ ਦਾ ਨਹੀਂ ਹੁੰਦਾ, ਉਹ ਕਿਹੜਾ ਬਿਗਾਨੀ ਕੁੜੀ ਆ, ਪੁੱਤ ਇਹ ਤੇਰੀ ਭੂਆ ਲੱਗਦੀ ਆ, ਇਹ --ਤਾਂ ਨਾ-- ਹੇਠਲੀ ਪੱਤੀ

ਤੋਂ ਵਾਲਿਆਂ ਦੀ ਕੁੜੀ ਏ, ਹੁਣ ਇਹਦਾ-- ਵਿਆਹ ਹੋ ਗਿਆ ਏ, ਇਹ ਹੁਣ ਆਪਣੇ ਸਾਰੇ ਪਿੰਡ ਦੀ ਧੀ ਆ, ਨਾਲੇ ਐਨਾ ਨਾ ਸੰਗਿਆ ਕਰ ਮੇਰੇ ਬੱਗੇ ਸ਼ੇਰ, ਆਜਾ ਬਾਹਰ ਚੱਲੀਏ , ਮੋਨੂੰ ਦੀ ਦਾਦੀ ਜੀ ਨੇ ਮੋਨੂੰ ਦੀ ਬਾਂਹ ਫੜ ਲਈ ਤੇ ਬਾਹਰ ਵੱਲ ਨੂੰ ਲੈ ਤੁਰੇ, ਮੋਨੂੰ ਬਿਨਾਂ ਕੁੱਝ ਬੋਲੇ ਪਿੱਛੇ ਪਿੱਛੇ ਤੁਰ ਪਿਆ ਤੇ ਬਾਹਰ ਪਏ ਹੋਏ ਮੰਜੇ ਤੇ ਬੈਠ ਗਿਆ, ਉਸ ਮੁਟਿਆਰ ਨੇ ਜਿਹੜੀ ਕਿ ਪਿੰਡ ਦੀ ਧੀ ਹੋਣ ਕਰਕੇ ਮੋਨੂੰ ਦੀ ਭੂਆ ਲੱਗਦੀ ਸੀ, ਉਸਨੇ ਛੇਤੀ ਨਾਲ ਮੋਨੂੰ ਨੂੰ ਆਪਣੀ ਗਲਵੱਕੜੀ ਚ ਲੈ ਲਿਆ, ਉਨੇ ਚਿਰ ਨੂੰ ਮੋਨੂੰ ਦੇ ਡੈਡੀ ਜੀ ਵੀ ਘਰੇ ਆ ਗਏ, ਆਉਂਦਿਆ ਈ ਆਪਣੀ ਭੈਣ ਨੂੰ ਸਤ ਸ੍ਰੀ ਅਕਾਲ ਬੁਲਾਈ ਅਤੇ ਕਹਿਣ ਲੱਗੇ ਭੈਣਾ ਘਰੇ ਸਭ ਠੀਕ ਠਾਕ ਆ ਨਾ, ਬੇਬੇ ਇਹਨੂੰ ਚਾਹ ਚੂਹ ਪਿਆਈ ਕਿ ਨਹੀਂ, ਇਹ ਆਪਣੇ ਪਿੰਡ ਦੀ ਧੀ ਭੈਣ ਆਂ, ਨਾਲੇ ਇਹਨੂੰ ਖਾਲੀ ਹੱਥ ਨਾ ਤੋਰੀਂ ,ਇਹ ਵਿਚਾਰੀ ਪਹਿਲੀ ਵਾਰੀ ਆਪਣੇ ਘਰੇ ਆਈ ਆ, ਵੇ ਮੈਨੂੰ ਸਭ ਪਤਾ ਏ, ਮੈਂ ਭਲਾ ਇਹਨੂੰ ਖਾਲੀ ਹੱਥ ਜਾਣ ਦੇਵਾਂਗੀ ? ਬਾਬੇ ਦਾ ਦਿੱਤਾ ਹੋਇਆ ਬਹੁਤ ਕੁਝ ਆ, ਇੰਨਾ ਕਹਿ ਕੇ ਮੋਨੂੰ ਦੀ ਦਾਦੀ ਜੀ ਅੰਦਰੋਂ ਲੱਕੜ ਦੇ ਬਣੇ ਹੋਏ ਸੰਦੂਕ ਚੋਂ ਸੂਟ ਕੱਢ ਲਿਆਏ,ਤੇ ਕਹਿਣ ਲੱਗੇ ਲੈ ਧੀਏ, ਸੁੱਖੀ ਸਾਂਦੀ ਵੱਸੇਂ ਮਾਹਰਾਜ ਤੈਨੂੰ ਭਾਗ ਲਾਵੇ, ਦੂੱਧੀਂ ਪੁੱਤੀਂ ਨ੍ਹਾਵੇਂ ਤੂੰ, ਨਹੀਂ ਬੇਬੇ, ਮੈਂ ਕੁੱਝ ਨਹੀਂ ਲੈਣਾ ਮੈਂ ਤਾਂ --ਤੁਹਾਡੇ ਵੱਲ ਕੰਮ ਆਈ ਸੀ, ਨਹੀਂ ਨਹੀਂ ਮੈਂ ਨਹੀਂ ਲੈਣਾ ਕੁੱਝ ਵੀ, ਬੱਸ ਤੁਸੀਂ ਮੇਰੇ ਨਾਲ ਚੱਲੋ ਮੰਮੀ ਨੇ ਕਿਹਾ ਕਿ ਬੇਬੇ ਨੂੰ ਨਾਲ ਲੈ ਕੇ ਆਈਂ, ਭਾਜੀ ਬਣਾਉਣੀ ਆਂ, ਰਹਿਣ ਦਿਉ ਇਹ ਸਭ ਕੁੱਝ, ਮੈਂ ਨਹੀਂ ਲੈਣਾ ਕੁੱਝ ਵੀ, ਲੜਕੀ ਨੇ ਜਵਾਬ ਦਿੱਤਾ ਤੇ ਆਪਣੇ ਹੱਥ ਪਿਛਾਂਹ ਵੱਲ ਨੂੰ ਕਰ ਲਏ, ਚੁੱਪ ਕਰਕੇ ਲੈ ਲਾ ਜੋ ਮਿਲਦਾ ਈ,ਛੱਡੀ ਦਾ ਨਹੀਂ ਹੁੰਦਾ ,ਨਾਲੇ ਆਹ ਪੰਜ ਵੀਹਾਂ ਮੇਰੇ ਕੋਲੋਂ ਵੀਂ ਪੈਸੇ ਲੈ ਜਾਹ, ਤੂੰ ਕੱਲੇ ਆਪਣੇ ਮਾਂ ਬਾਪ ਦੀ ਧੀ ਨਹੀਂ, ਸਾਡੀ ਵੀ ਧੀ ਏਂ, ਸਾਡੀ ਹੀ ਕਿਉਂ ਸਾਰੇ ਪਿੰਡ ਦੀ ਧੀ ਏਂ, ਸਿਆਣੇ ਕਹਿੰਦੇ ਆ ਧੀਆਂ ਭੈਣਾਂ ਨੂੰ ਦਿੱਤਿਆਂ ਮਾਹਰਾਜ ਹੋਰ ਵੀ ਬਰਕਤਾਂ ਪਾਉਂਦਾ ਆ, ਆਹ ਲੈ ਮੇਰੀ ਭੈਣ, ਤੇ ਨਾਲੇ ਬੇਬੇ, ਇਹਦੇ ਨਾਲ ਜਾਹ, ਮੋਨੂੰ ਦੇ ਡੈਡੀ ਜੀ ਨੇ ਬੇਬੇ ਤੋਂ ਸੂਟ ਫੜਕੇ ਅਤੇ ਜੇਬ ਚੋਂ ਪੈਸੇ ਕੱਢ ਕੇ ਭੂਆ ਜੀ ਨੂੰ ਫੜਾ ਦਿੱਤੇ, ਉਹ ਗੱਲ ਮੋਨੂੰ ਨੂੰ ਅੱਜ ਵੀ ਯਾਦ ਹੈ, ਉਦੋਂ ਰਿਸ਼ਤਿਆਂ ਦੀ ਬਹੁਤ ਕਦਰ ਹੁੰਦੀ ਸੀ, ਜਦੋਂ ਕੋਈ ਭੈਣ ਭਰਾ ਜਾਂ ਕੋਈ ਰਿਸ਼ਤੇਦਾਰ ਆ ਜਾਂਦਾ ਸੀ ਤਾਂ ਚਾਅ ਚੜ੍ਹ ਜਾਂਦਾ ਸੀ,ਸਾਰੀ ਸਾਰੀ ਰਾਤ ਗੱਲਾਂ ਕਰਦਿਆਂ ਈ ਲੰਘ ਜਾਂਦੀ ਸੀ, ਪਤਾ ਈ ਨਹੀਂ ਲੱਗਦਾ ਸੀ ਕਦੋਂ ਦਿਨ ਚੜ੍ਹ ਗਿਆ, ਜਦ ਕਿਸੇ ਵੀ ਧੀ ਭੈਣ ਨੇ ਜਦੋਂ ਆਪਣੇ ਪੇਕੇ ਪਿੰਡ ਆਉਣਾ ਤਾਂ, ਸਾਰਿਆਂ ਦੇ ਘਰੀਂ ਜਰੂਰ ਜਾਣਾ, ਜੇ ਕਿਸੇ ਵੇਲੇ ਕਿਸੇ ਘਰੇ ਜੇ ਨਾ ਵੀਂ ਜਾਇਆ ਜਾਣਾ ਤਾਂ ਉਸ ਘਰ ਨੇ ਗੁੱਸਾ

ਕਰ ਲੈਣਾ ਕਿ ਮੇਰੇ ਘਰੇ ਕਿਉਂ ਨਹੀਂ ਆਈ, ਵਿਆਹਾਂ ਸ਼ਾਦੀਆਂ ਵਿਚ ਵਿਆਹ ਵਾਲੇ ਘਰੇ ਆਢਣਾਂ ਗਵਾਂਢਣਾ ਨੇ ਰੌਣਕਾਂ ਲਾਈ ਰੱਖਣੀਆਂ ਕਸੀਦੇ ਕੱਢਣੇ, ਚਰਖੇ ਕੱਤਣੇ ,ਪੱਖੀਆਂ ਉਣਨੀਆਂ, ਵਿਆਹ ਵਾਲੀ ਲੜਕੀ ਲਈ ਸਾਰੀਆਂ ਕੁੜੀਆਂ ਤੇ ਸਵਾਣੀਆਂ ਨੇ ਰਲ ਕੇ ਦਾਜ ਬਣਾਉਣਾ, ਪਰ ਅੱਜ ਕੱਲ੍ਹ ਉਹ ਸਾਰਾ ਕੁਝ ਸੁਪਨੇ ਦੀ ਤਰ੍ਹਾਂ ਬਿਲਕੁਲ ਅਲੋਪ ਹੋ ਗਿਆ ਹੈ, ਨਾ ਕੋਈ ਕਿਸੇ ਨੂੰ ਮਿਲਣ ਲਈ ਜਾਂਦਾ ਹੈ, ਨਾ ਕਿਸੇ ਕੋਲ ਟਾਈਮ ਹੈ, ਬੱਸ ਫੋਨ ਤੇ ਹੈਲੋ ਹਾਏ ਰਹਿ ਗਿਆ ਹੈ, ਰਿਸ਼ਤਿਆਂ ਦੀ ਕਦਰ ਘੱਟ ਗਈ ਹੈ, ਆਪਣਿਆਂ ਦੇ ਵੀ ਖ਼ੂਨ ਸਫੈਦ ਹੋ ਗਏ ਹਨ, ਕੋਈ ਕਿਸੇ ਨੂੰ ਵੇਖ ਸੁਖਾਂਦਾ ਨਹੀਂ,ਸਗੋਂ ਕਿਸੇ ਨੂੰ ਰੋਟੀ ਖਾਂਦੇ ਨੂੰ ਵੇਖ ਕੇ ਲੋਕ ਐਵੇਂ ਈ ਸੜੀ ਜਾਣਗੇ, ਨਾ ਉਹ ਜਮਾਨੇ ਰਹੇ, ਨਾ ਉਹ ਪਿਆਰ ਰਿਹਾ, ਨਾ ਹੀਂ ਉਹ ਸਤਿਕਾਰ ਰਿਹਾ, ਕਾਸ਼ ਕਿਤੇ ਉਹ ਦੁਬਾਰਾ ਦਿਨ ਪਹਿਲਾਂ ਵਾਲੇ ਮੁੜ ਆਵਣ, ਹੁਣ ਤਾਂ ਇਸ ਦੁਨੀਆਂ ਦਾ ਰੱਬ ਈ ਰਾਖਾ ਹੈ।

******

# ਬੇਬੇ ਦੀ ਪੈਨਸ਼ਨ

ਕਾਫੀ ਚਿਰਾਂ ਤੋਂ ਮੰਜੇ ਤੇ ਬਿਮਾਰ ਪਈ ਹੋਈ ਦਾਦੀ ਜੀ ਨੇ ਆਪਣੇ ਪੋਤੇ ਨੂੰ ਅਵਾਜ ਮਾਰ ਕੇ ਆਖਿਆ, ---ਵੇ ਪੁੱਤ--- ਜਰਾ ਉਰ੍ਹਾਂ ਨੂੰ ਆਈਂ---- ਮੇਰੀ ਗੱਲ ਸੁਣੀ, ਜਾਂ ਆਪਣੇ ਡੈਡੀ ਨੂੰ ਮੇਰੇ ਕੋਲ ਭੇਜੀਂ -----ਅਜੇ ਇੰਨੀ ਆਖਣ ਦੀ ਹੀ ਦੇਰ ਸੀ ਕਿ ਉਸਦੀ ਨੂੰਹ ਰਾਣੀ ਕਿਤੇ ਚੜ੍ਹੀ ਤੇ ਕਿਤੇ ਲੱਥੀ, ਆਖਣ ਲੱਗੀ ਤੈਥੋਂ ਚੁੱਪ ਕਰਕੇ ਮੰਜੀ ਤੇ ਵੀ ਨਹੀਂ ਬੈਠਾ ਜਾਂਦਾ, ?---ਆਹ ਭੋਰਾ ਕੁ ਜਿੰਨੀ ਜਬਾਨ ਆ ਤੇਰੀ---- ਹਣ ਇਹ ਵੀ ਨਹੀਂ ਤੈਥੋਂ ਮੂੰਹ ਚ ਪੈਂਦੀ ? ਸਾਰੀ ਦਿਹਾੜੀ ਤੂੰ ----ਟੈਂ------ਟੈਂ ਲਾਈ ਰੱਖਣੀ ਏਂ, ਕੀ ਕਰਵਾਉਣਾ ਈ ਹੁਣ ਉਹਨਾਂ ਤੋਂ ----ਹੈਨੀ ਸਾਡੇ ਕੋਲ ਟਾਈਮ ਤੇਰੀਆਂ ਹੀਗਾਂ ਸੁਣਨ ਦਾ -----ਉਹ ਆਪੋ ਆਪਣੀ ਕੰਮੀ ਲੱਗੇ ਹੋਏ ਨੇ,--- ਤੂੰ ਤਾਂ ਵਿਹਲੀ ਆਂ, ------- ਆਪਣੀ ਘਰਵਾਲੀ ਨੂੰ ਉੱਚੀ ਉੱਚੀ ਬੋਲਦੀ ਹੋਈ ਨੂੰ ਸੁਣ ਕੇ ਉਸਦਾ ਘਰਵਾਲਾ ਬਾਹਰ ਆ ਗਿਆ, ਉਹਨੇ ਵੀ ਆਪਣਾ ਗੁੱਸਾ ਬਜੁਰਗ ਮਾਤਾ ਤੇ ਝਾੜਦਿਆਂ ਹੋਇਆਂ ਆਖਿਆ, ਕੀ ਰੌਲਾ ਪਾਈ ਜਾਨੀ ਏਂ,--- ਤੈਥੋਂ ਚੁੱਪ ਕਰਕੇ ਬੈਠਾ ਵੀ ਨਹੀਂ ਜਾਂਦਾ ---ਕੀ ਗੱਲ ਏ ---ਦੱਸ?

ਮਾਤਾ ਜੀ ਨੇ ਬੜੇ ਪਿਆਰ ਨਾਲ ਕਿਹਾ, ਵੇ ਪੁੱਤ---ਮੇਰੇ ਕੋਲ ਤਾਂ ਆ--ਕਿਉਂ ਐਵੇਂ ਗੁੱਸੇ ਹੁੰਦਾ ਏਂ, ਇੱਕ ਵਾਰੀ ਮੇਰੇ ਕੋਲ--ਬਹਿ ਤਾਂ ਸਹੀ--।

ਏ --ਆਹ ਲੈ, ਮੈਂ ਬਹਿ ਗਿਆ ਤੇਰੇ ਕੋਲ ---ਚੱਲ ਕੱਢ ਜਿਹੜਾ ਸੱਪ ਕੱਢਣਾ ਈਂ, ਛੇਤੀ ਦੱਸ ਮੇਰੇ ਕੋਲ ਟਾਈਮ ਹੈਨੀ ਗਾ,----- (ਪੁੱਤ ਨਾ ਚਾਹੁੰਦਾ ਹੋਇਆ ਵੀ ਮੰਜੇ ਦੀਆਂ ਪੈਂਦਾ ਵਾਲੇ ਪਾਸੇ ਮਾਂ ਦੇ ਕੋਲ ਆ ਕੇ ਬਹਿ ਗਿਆ)।

ਆਹ ਫੜ ਕੁਝ ਪੈਸੇ ਨੇ, ਕੱਲ੍ਹ ਤੇਰਾ ਮਾਮਾ ਆਇਆ ਸੀ--- ਮੈਂ ਉਹਦੇ ਨਾਲ ਗਈ--ਸਾਂ-- ਤੇ ਤਿੰਨਾਂ ਮਹੀਨਿਆਂ ਦੀ ਪੈਨਸ਼ਨ ਵੀ ਕਢਵਾ ਲਿਆਈ ਆਂ, ਤੇ ਤੇਰਾ ਮਾਮਾ ਮੈਨੂੰ ਆਪਣੇ ਕੋਲੋਂ ਵੀ ਕੁਝ ਪੈਸੇ ਦੇ ਗਿਆ ,ਆਹ ਲੈ ਫੜ---- ਮੈਂ ਕੀ ਕਰਨੇ ਨੇ ----ਕੋਈ ਸੌਦਾ ਪੱਤਾ ਲੈ ਆਉ, ਮਾਂ ਨੇ ਕੰਬਦੇ

ਹੋਏ ਹੱਥਾਂ ਨਾਲ ਚੁੰਨੀ ਦੇ ਪੱਲਿਓਂ ਖੋਲ੍ਹ ਕੇ ਗੁੱਛੀ ਮੁੱਛੀ ਹੋਏ ਪੈਸੇ ਪੁੱਤ ਨੂੰ ਫੜਾ ਦਿੱਤੇ, ਤੇ ਆਖਿਆ ਪੁੱਤ ਜੁੱਗ ਜੁੱਗ ਜੀ-----

(ਪੁੱਤ ਕਦੇ ਮਾਂ ਵਲੋਂ ਦਿੱਤੇ ਹੋਏ ਪੈਸਿਆਂ ਨੂੰ ਵੇਖਦਾ ਤੇ ਕਦੇ ਆਪਣੀ ਘਰਵਾਲੀ ਵੱਲ ਵੇਖਦਾ, ਪਰ ਉਸ ਨੂੰ ਹੁਣ ਇੰਜ ਮਹਿਸੂਸ ਹੋ ਰਿਹਾ ਸੀ ਕਿ ਜਿਵੇਂ ਕਿਸੇ ਨੇ ਉਸ ਦੇ ਮੂੰਹ ਉੱਤੇ ਬੜੀ ਜੋਰ ਦੀ ਤੇ ਬੜੀ ਕਰਾਰੀ ਚਪੇੜ ਮਾਰ ਦਿੱਤੀ ਹੋਵੇ)।

******

# ਬੁੱਢੜੀ ਮਾਂ ਦੀਆਂ ਆਂਦਰਾਂ

ਮੈ ਕਿਹਾ ਜੀ ਸੁਣਦੇ ਹੋ,--ਆਹ ਵੇਖੋ,--- ਆਪਣੀ ਮਾਂ ਦੀ ਕਰਤੂਤ। ਕਿਉਂ ---ਕੀ ਹੋਇਆ ?---ਅੱਗੋਂ ਆਵਾਜ ਆਈਆਹ ਵੇਖੋ ਤਾਂ ਸਹੀ---ਕਿਵੇਂ ਥੁੱਕ-ਥੁੱਕ ਅੰਦਰ ਗੰਦ ਪਾਇਆ ਹੋਇਆ ਇਸ ਬੁੜੀ ਨੇ। "ਨਾ ਮਰਦੀ ਆ ਨਾ ਮਗਰੋਂ ਲਹਿੰਦੀ ਆ"

ਜਿੰਨਾਂ ਚਿਰ ਕੰਮ ਵਾਲੀ ਨਹੀਂ ਆਉਂਦੀ ਨਾ, ਉਨਾ ਚਿਰ--- ਤੁਸੀਂ ਸੁੱਟਿਉ ਇਹਦਾ ਗੰਦ। ਮੈਥੋਂ ਨਹੀਂ ਹੁੰਦਾ ਸਿਆਪਾ। ਨਾਲੇ ਮੈ ਤਾਂ ਆਖਿਆ ਸੀ "ਹੁਣ ਤਾਂ ਬਹਾਨਾ ਬਣਿਆ ਆਂ ਇਹਨੂੰ ਬਿਰਧ ਆਸ਼ਰਮ------(ਆਉਂਦੇ ਹੋਏ ਪਤੀ ਨੂੰ ਵੇਖ ਕੇ ਅੱਗੇ ਨਾ ਬੋਲ ਸਕੀ)

ਮੈ ਤੈਨੂੰ ਕਿੰਨੀ ਵਾਰੀ ਕਿਹਾ "ਕਿਸੇ ਬਾਲਟੀ ਚ ਮਿੱਟੀ ਪਾਕੇ ਰੱਖ ਦਿਆ ਕਰ" ਨਾਲੇ ਕੰਨ ਖੋਲ੍ਹ ਕੇ ਸੁਣਲਾ "ਜੇ ਤੈਨੂੰ ਮੇਰੀ ਮਾਂ ਚੰਗੀ ਨਹੀਂ ਲੱਗਦੀ ਨਾ ,ਤਾਂ ਤੇਰੀ ਮੈਨੂੰ ਕੋਈ ਲੋੜ ਨਹੀਂ ,ਤੂੰ ਆਪਣੇ ਪੇਕੇ ਜਾ ਸਕਦੀ ਹੈਂ। ਨਾਲੇ ਮੈ ਆਪਣੀ ਮਾਂ ਨੂੰ ਆਪੇ ਸਾਂਭ ਲਊਂਗਾ।

ਕਿੱਦਾਂ ਬਕਵਾਸ ਕਰਦੀ ਆ------। ਨਾ ਜਿੰਨੇ ਮੈਨੂੰ ਜੰਮਿਆ ਪਾਲਿਆ ਐਡਾ ਵੱਡਾ ਕੀਤਾ,----ਪੜਾਇਆ ਲਿਖਾਇਆ, ਮੈ ਅੱਜ ਉਹਨੂੰ ਘਰੋਂ ਧੱਕਾ ਦੇ ਦਿਆਂ ? ਕੱਲ੍ਹ ਨੂੰ ਆਪਾਂ ਨਹੀਂ ਬੁੱਢਿਆਂ ਹੋਣਾ? ਜੇ ਅੱਜ ਆਪਾਂ ਬਜ਼ੁਰਗਾਂ ਦੀ ਸੇਵਾ ਕਰਾਂਗੇ ਤਾਂ ਹੀ ਤਾਂ ਸਾਡੇ ਬੱਚੇ ਕੱਲ੍ਹ ਨੂੰ ਸਾਡੀ ਸੇਵਾ ਕਰਨਗੇ। ( ਮਾਂ ਅੰਦਰੋਂ ਬਾਹਰ ਆਉਦੀਂ ਹੋਈ ) ਪੁੱ--ਤ ਵੇ --ਪੁੱ-ਤ ਤੁਸੀਂ ਲੜੋ ਨਾ---- ਮੈ ਆਪਣੇ ਭਰਾ ਦੇ ਘਰੇ ਚੱਲੀ ਜਾਨੀ -- ਆਂ -----ਮੇਰੇ ਭਤੀਜੇ ਮੇਰਾ ਬੜਾ ਮੋਹ ਕਰਦੇ ਆ। ਚੱਲ ਪੁੱਤ ਮੈਨੂੰ ਉਥੇ ਛੱਡ ਆ ।------ਨਾਲੇ ਆਹ ਮੇਰੀ ਚੁੰਨੀ ਦੇ ਪੱ--ਲੇ---- ਪੈਸੇ ਨੇ ਆਹ ਲੈਲਾ---- ਮੇਰੇ ਕਿਸ ਕੰਮ--- ਦੋ ਮਹੀਨਿਆਂ ਦੀ ਪਿਲਸਣ ਮਿਲੀ ਆ।( ਕੰਬਦੇ ਹੱਥਾਂ ਨਾਲ--ਖੋਹਲਦੀ ਹੋਈ) ਲੈ ਪੁੱਤ ਆਹ ਸਾਂਭ ਲੈ --ਚੰਗਾ ਜਿਉਂਦੇ ਰਹੋ (ਪੁੱਤ ਮਿੱਟੀ ਦੀ ਬਣੀ ਹੋਈ ਮੂਰਤੀ ਵਾਂਗੂੰ ਪੈਸਿਆਂ ਤੇ ਪਏ ਵੱਟਾਂ ਨੂੰ ਵੇਖ ਕੇ ਮਾਂ ਦੇ ਗਲ ਲਗ ਕੇ ਉੱਚੀ ਉੱਚੀ ਰੋ ਪਿਆ)

# ਕੋਕੋ ਦੇ ਬੱਚੇ

ਅੱਜ ਜਿਉਂ ਹੀ ਅੰਮ੍ਰਿਤ ਵੇਲਾ ਹੋਇਆ ਦਿਨ ਚੜ੍ਹਿਆ, ਜਿੰਦਰ ਦੀ ਦਾਦੀ ਮਾਂ ਜਲਦੀ ਜਲਦੀ ਉੱਠੀ, ਇਸ਼ਨਾਨ ਪਾਣੀ ਕਰਕੇ ਉਸ ਪ੍ਰਮਾਤਮਾ ਦਾ ਸ਼ੁਕਰਾਨਾ ਕਰਨ ਲੱਗੀ, ਕਿਉਂਕਿ ਉਸਨੇ ਆਪਣੀ ਹੋਣ ਵਾਲੀ ਪੋਤਰਿਉਂ ਨੂੰਹ ਰਾਣੀ ਨੂੰ ਵੇਖਣ ਜੂ ਜਾਣਾ ਸੀ,ਅੱਜ ਦਾਦੀ ਨੂੰ ਬਹੁਤ ਚਾਅ ਅਤੇ ਖੁਸ਼ੀ ਸੀ, ਉਸਨੂੰ ਅੱਜ ਐਨਾ ਚਾਅ ਸੀ ਕਿ ਰਾਤ ਨੂੰ ਨੀਂਦ ਵੀ ਨਾ ਆਈ ਅਤੇ ਕੰਧ ਨਾਲ ਲੱਗੇ ਟਾਇਮ ਪੀਸ ਘੜੀ -ਮੁੜੀ ਵੇਖਦੀ ਰਹੀ ਕਿ ਕਦੋਂ ਚਾਰ ਵੱਜਣ ਅਤੇ ਉਹ ਮੰਜੇ ਤੋਂ ਉੱਠੇ, ਬਾਬਾ ਜੀ ਦੇ ਗੁਰਦੁਆਰੇ ਸਾਹਿਬ ਚੋਂ ਗੁਰਬਾਣੀ ਦੇ ਮਿੱਠੇ ਬੋਲ ਕੰਨਾਂ ਵਿੱਚ ਪੈਣ ਲੱਗੇ, ਹੌਲੀ ਹੌਲੀ ਕਰਦਿਆਂ ਟਾਇਮ ਪੀਸ ਦੀਆਂ ਸੂਈਆਂ ਛੇ ਵੱਜਣ ਦਾ ਸੰਕੇਤ ਦੇ ਰਹੀਆਂ ਸਨ, ਦਾਦੀ ਮਾਂ ਚਾਹੁੰਦੀ ਸੀ ਕਿ ਸਿਆਲ ਦੇ ਦਿਨਾਂ ਵਿੱਚ ਸ਼ਗਨਾਂ ਦਾ ਕੋਈ ਵੀ ਕਾਰਜ ਦਿਨ ਦੇ ਬਾਰਾਂ ਵੱਜਣ ਤੋਂ ਪਹਿਲਾਂ ਪਹਿਲਾਂ ਹੋ ਜਾਵੇ,ਜਾਣਾ ਵੀ ਕਾਫੀ ਦੂਰ ਸੀ ਮਾਤਾ ਜੀ ਨੇ ਚਾਹ ਦੇ ਨਾਲ ਨਾਲ ਦੋ ਦੋ ਪਰਾਂਠੇ ਖਾਣ ਲਈ ਸਾਰਿਆਂ ਨੂੰ ਕਹਿ ਦਿੱਤਾ, ਚਾਹ ਪਾਣੀ ਪੀ ਕੇ ਗੱਡੀ ਵਿੱਚ ਬੈਠ ਕੇ ਸਾਰੇ ਘਰ ਦੇ ਜੀਅ ਅਤੇ ਧੀਆਂ ਜਵਾਈ ਲੜਕੀ ਵਾਲਿਆਂ ਦੇ ਘਰ ਜਾ ਪਹੁੰਚੇ,ਵਿਚੋਲਾ ਸਾਹਿਬ ਗੇਟ ਦੇ ਬਾਹਰ ਬੜੀ ਬੇਸਬਰੀ ਨਾਲ ਇੰਤਜ਼ਾਰ ਕਰ ਰਹੇ ਸਨ, ਜਿਉਂ ਹੀ ਗੱਡੀਆਂ ਆਉਂਦੀਆਂ ਵੇਖੀਆਂ ਅਤੇ ਘਰ ਵਾਲਿਆਂ ਨੂੰ ਅਲਰਟ ਕਰ ਦਿੱਤਾ, ਗੱਡੀਆਂ ਰੁਕੀਆਂ, ਹੌਲੀ ਹੌਲੀ ਕਰਕੇ ਸਾਰੇ ਥੱਲੇ ਉੱਤਰੇ ਦਾਦੀ ਮਾਂ ਨੂੰ ਪੋਤਰੇ ਨੇ ਸਹਾਰਾ ਦੇ ਕੇ ਗੱਡੀ ਚੋਂ ਥੱਲੇ ਉਤਾਰਿਆ ਵਿਚੋਲੇ ਨੇ ਮਾਤਾ ਜੀ ਦੇ ਪੈਰੀਂ ਹੱਥ ਲਾਏ ਅਤੇ ਲੜਕੀ ਦੇ ਮਾਤਾ ਪਿਤਾ ਨਾਲ ਮਿਲਾਉਂਦਿਆਂ ਦੱਸਿਆ ਕਿ ਇਹ ਲੜਕੇ ਦੇ ਦਾਦੀ ਜੀ ਹਨ, ਜਿਨ੍ਹਾਂ ਨੇ ਸਾਰੇ ਅਤੇ ਪੂਰੇ ਪਰਿਵਾਰ ਨੂੰ ਕੱਠਿਆਂ ਈਂ ਰੱਖਿਆ ਹੋਇਆ ਹੈ, ਤੇ ਇਹੋ ਹੀ ਘਰ ਦੇ ਮੁੱਖੀ ਹਨ ਜੋ ਵੀ ਕੋਈ ਘਰ ਦਾ ਲੈਣ ਦੇਣ ਹੋਵੇ ਜਾਂ ਕੋਈ ਵੀ ਕਾਰਜ ਹੋਵੇ ਇੰਨਾ ਦੀ ਸਲਾਹ ਨਾਲ ਹੀ ਹੁੰਦਾ ਹੈ, ਵਿਚੋਲੇ ਨੇ ਲੜਕੇ ਦੇ ਪਰਿਵਾਰ ਬਾਰੇ ਪੂਰੇ ਵਿਸਥਾਰ ਨਾਲ ਲੜਕੀ ਦੇ ਮਾਤਾ ਪਿਤਾ ਨੂੰ ਦੱਸਿਆ, ਉਹਨਾਂ ਨੂੰ ਬੜੇ ਪਿਆਰ ਅਤੇ ਸਤਿਕਾਰ ਨਾਲ ਬਿਠਾਇਆ ਗਿਆ, ਪਾਣੀ ਅਤੇ ਠੰਡਾ ਪੀਣ ਤੋਂ ਬਾਅਦ

ਮਾਤਾ ਜੀ ਨੇ ਕਿਹਾ ਚਾਹ ਚੂਹ ਫਿਰ ਪੀ ਲਵਾਂਗੇ ਪਹਿਲਾਂ ਜਿਹੜੇ ਕਾਰਜ ਵਾਸਤੇ ਆਏ ਹਾਂ ਉਹ ਕਰੀਏ ਹੁਣ ਬਹੁਤਾ ਟਾਈਮ ਨਾ ਲਾਉ ਕਿਉਂਕਿ ਸਾਡੇ ਗਿਆਰਾਂ ਦਾ ਟਾਇਮ ਹੋ ਗਿਆ ਹੈ, ਲੜਕੀ ਦੇ ਮਾਤਾ ਪਿਤਾ ਨੇ ਲੜਕੀ ਨੂੰ ਲਿਆ ਕੇ ਕੋਲ ਬਿਠਾ ਦਿੱਤਾ, ਦਾਦੀ ਜੀ ਨੇ ਆਪਣੀ ਹੋਣ ਵਾਲੀ ਪੋਤਰਿਆਂ ਨੂੰਹ ਨੂੰ ਵੇਖਿਆ ਤੇ ਬੜੀ ਖੁਸ਼ ਹੋਈ ਆਖਣ ਲੱਗੀ ਮੈਂ ਜਿਹੋ ਜਿਹੀ ਆਪਣੇ ਪੋਤਰੇ ਵਾਸਤੇ ਲੜਕੀ ਲੱਭਣੀ ਚਾਹੁੰਦੀ ਸਾਂ ਆਖ਼ਰ ਉਹੋ ਜਿਹੀ ਹੀ ਮੈਨੂੰ ਲੱਭ ਗਈ ਹੈ, ਮੈਂ ਬੜੀ ਕਰਮਾਂ ਵਾਲੀ ਹਾਂ, ਮੇਰੇ ਮਨ ਦੀ ਮੁਰਾਦ ਪੂਰੀ ਹੋ ਗਈ,ਲੜਕੇ ਦੇ ਮਾਤਾ ਪਿਤਾ ਅਤੇ ਸਾਰਿਆਂ ਨੇ ਲੜਕੀ ਨੂੰ ਵੇਖਦਿਆਂ ਹੀ ਪਸੰਦ ਕਰ ਲਿਆ,ਸਾਰੇ ਬਹੁਤ ਖੁਸ਼ ਸਨ,ਗੱਲਾਂ ਬਾਤਾਂ ਕਰਦਿਆਂ ਦਾਦੀ ਮਾਂ ਨੇ ਫਿਰ ਕਿਹਾ ਭਾਈ ਸਾਡੀਆਂ ਤਾਂ ਦੋ ਮੰਗਾਂ ਨੇ, ਇੱਕ ਸਾਡੀ ਸਭ ਤੋਂ ਵੱਡੀ ਮੰਗ ਇਹ ਹੈ ਕਿ ਮੈਨੂੰ ਤਿੰਨਾਂ ਕੱਪੜਿਆਂ ਵਿੱਚ ਆਪਣੀ ਧੀ ਮੇਰੀ ਝੋਲੀ ਪਾ ਦਿਉ , ਅਸੀਂ ਲੈਣਾ ਦੇਣਾ ਕੁੱਛ ਨਹੀਂ ਸਾਨੂੰ ਪ੍ਰਮਾਤਮਾ ਨੇਂ ਬਹੁਤ ਕੁੱਝ ਦਿੱਤਾ ਹੈ ,ਤੇ ਨਾ ਹੀਂ ਕੁੱਛ ਦੇਣ ਬਾਰੇ ਸੋਚਿਉ ਤੁਹਾਨੂੰ ਕਦੇ ਵੀ ਮੇਰੇ ਪਰਿਵਾਰ ਵਲੋਂ ਇਹ ਉਲਾਂਭਾ ਨਹੀਂ ਆਉਗਾ ਕਿ ਸਾਨੂੰ ਕੁੱਝ ਦਿੱਤਾ ਨਹੀਂ ਤੇ ਦੂਜੀ ਮੰਗ ਇਹ ਹੈ ਕਿ ਸਾਡਾ ਵਾਹੀ ਖੇਤੀ ਵਾਲਾ ਘਰ ਹੈ ਤੇ ਸਾਡੇ ਖੇਤਾਂ ਵਿੱਚ ਕਦੇ ਕਦੇ ਵੀਹ ਵੀਹ ਬੰਦੇ ਵੀ ਕੰਮ ਕਾਰ ਕਰਦੇ ਹਨ ਉਹਨਾਂ ਲਈ ਰੋਟੀ ਟੁੱਕ ਕਰਨਾ ਜਾਣਦੀ ਹੋਵੇ, ਬੱਸ ਇਹੋ ਸਾਡੀਆਂ ਦੋ ਮੰਗਾਂ ਨੇ ਜੇ ਮਨਜ਼ੂਰ ਨੇ ਤਾਂ ਹਾਂ ਕਰ ਦਿਉ ਨਹੀਂ ਤਾਂ ਤੁਸੀਂ ਵੱਸਦੇ ਭਲੇ ਅਸੀਂ ਚੱਲਦੇ ਭਲੇ, ਲੜਕੀ ਦੇ ਪਿਤਾ ਨੇ ਹੱਸਦਿਆਂ ਹੱਸਦਿਆਂ ਦੋਵੇਂ ਹੱਥ ਜੋੜਕੇ ਆਖਿਆ ਸਾਨੂੰ ਤੁਹਾਡੀਆਂ ਦੋਵੇਂ ਮੰਗਾਂ ਮਨਜ਼ੂਰ ਨੇ,ਇੰਨੀ ਆਖਦਿਆਂ ਆਵਾਜ਼ ਮਾਰ ਕੇ ਆਖਿਆ ਲਿਆਉ ਬਈ ਚਾਹ, ਬੱਸ ਇੰਨਾ ਆਖਣ ਦੀ ਦੇਰ ਸੀ,ਕਿ ਮੇਜ ਤੇ ਚਾਹ ਵੀ ਆ ਗਈ ਤੇ ਖਾਣ ਪੀਣ ਨੂੰ ਜੋ ਬਣਿਆ ਸੀ ਉਹ ਵੀ ਆ ਗਿਆ,ਦਾਦੀ ਜੀ ਨੇ ਆਪਣੀ ਹੋਣ ਵਾਲੀ ਪੋਤਰਿਉ ਨੂੰਹ ਨੂੰ ਕਿਹਾ ਧੀਏ ਰਾਣੀਏ ਚਾਹ ਪਾ ਕੇ ਸਾਰਿਆਂ ਨੂੰ ਦੇਹ, ਲੜਕੀ ਨੇ ਜਿਉਂ ਹੀ ਚਾਹ ਪਾਉਣ ਲਈ ਆਪਣੇ ਦੋਵੇਂ ਹੱਥ ਅੱਗੇ ਵਧਾਏ, ਦਾਦੀ ਮਾਂ ਲੜਕੀ ਦੇ ਹੱਥਾਂ ਵੱਲ ਵੇਖ ਕੇ ਇੱਕ ਦਮ ਸੁੰਨ ਜਿਹੀ ਹੋ ਗਈ, ਲੜਕੀ ਦੇ ਦੋਵਾਂ ਹੱਥਾਂ ਦੇ ਵਧਾਦੇ ਹੋਏ ਨਹੁੰਆਂ ਵੱਲ ਵੇਖਕੇ ਹੱਕੀ ਬੱਕੀ ਜਿਹੀ ਰਹਿ ਗਈ,ਮਨ ਹੀ ਮਨ ਆਖਣ ਲੱਗੀ ਹਾਂਏ ਇਹ ਕੀ ?, ਐਡੇ ਐਡੇ ਵੱਡੇ ਨਹੁੰ ? ਮੈਂ ਇਹਦੇ ਹੱਥੋਂ ਰੋਟੀ ਛੱਡ-- ਪਾਣੀ ਵੀ ਨਹੀਂ ਪੀ ਸਕਦੀ , ਅਸੀਂ ਇਹਦੇ ਹੱਥਾਂ ਦੀਆਂ ਪੱਕੀਆਂ ਰੋਟੀਆਂ ਖਾਂਵਾਂਗੇ ? ਇਹ ਸ਼ੌਕੀਨ ਕੁੜੀ ਸਾਡੇ ਪਰਿਵਾਰ ਨੂੰ ਅਤੇ ਕੰਮਕਾਰ ਵਾਲੇ ਬੰਦਿਆਂ

ਨੂੰ ਕਿੱਥੋਂ ਪਕਾ ਕੇ ਖਵਾ ਲਵੇਗੀ, ਇੰਨੀ ਸੋਚਦਿਆਂ ਸਾਰ ਹੀ ਲੜਕੀ ਦੀ ਮਾਂ ਨੂੰ ਦਾਦੀ ਮਾਂ ਨੇ ਪੁੱਛਿਆ, ਧੀਏ ਰਾਣੀਏ ਮੈਨੂੰ ਸੱਚੀਂ ਸੱਚੀਂ ਦੱਸੀਂ ਤੁਹਾਡੇ ਚੌਂਕੇ ਚੁੱਲ੍ਹੇ ਚ ਰੋਟੀ ਟੁੱਕ ਇਹੋ ਹੀ ਕਰਦੀ ਆ ਕਿ ਜਾਂ ਕੋਈ ਹੋਰ ?---

ਨਹੀਂ ਨਹੀਂ ਇਹ ਤਾਂ ਅਜੇ ਪੜ੍ਹਦੀ ਆ, ਮੈਂ ਈ ਚੌਂਕੇ ਚੁੱਲ੍ਹੇ ਦਾ ਸਾਰਾ ਕੰਮ ਕਾਰ ਕਰਦੀ ਆਂ,ਲੜਕੀ ਦੀ ਮਾਂ ਨੇ ਉੱਤਰ ਦਿੱਤਾ,ਦਾਦੀ ਮਾਂ ਨੇ ਆਪਣੇ ਪੁੱਤਰ ਨੂੰ ਆਖਿਆ, ਪੁੱਤ ਜ਼ਰਾ ਬਾਹਰ ਚੱਲੇਂਗਾ ? ਆਪਾਂ ਸਲਾਹ ਮਸ਼ਵਰਾ ਕਰ ਲਈਏ, ਦਾਦੀ ਮਾਂ ਨੇ ਆਪਣੇ ਪੋਤਰੇ ਨੂੰ ਆਖਿਆ-- ਪੁੱਤ ਜਰਾ ਮੇਰੀ ਬਾਂਹ ਫੜਕੇ ਉਠਾਈਂ, ਪੋਤਰੇ ਨੇ ਬਾਂਹ ਫੜ ਕੇ ਉਠਾਇਆ ਤੇ ਹੌਲੀ ਹੌਲੀ ਸਾਰੇ ਬਾਹਰ ਚਲੇ ਗਏ,ਕਾਫੀ ਚਿਰ ਮਗ਼ਰੋਂ ਵਿਚੋਲਾ ਵੀ ਬਾਹਰ ਚਲਾ ਗਿਆ,ਜਲਦੀ ਆਓ ਚਾਹ ਠੰਡੀ ਹੋਈ ਜਾਂਦੀ ਆ ਵਿਚੋਲੇ ਨੇ ਜਾ ਕੇ ਉਹਨਾਂ ਨੂੰ ਕਿਹਾ, ਨਹੀਂ ਨਹੀਂ ਭਾਈ ਅਸੀਂ ਚਾਹ ਨਹੀਂ ਪੀਣੀ, ਅਸੀਂ ਘਰੇ ਜਾਕੇ ਸਲਾਹ ਕਰਕੇ ਦੱਸਾਂਗੇ ਦਾਦੀ ਮਾਂ ਨੇ ਵਿਚੋਲੇ ਨੂੰ ਸਾਫ ਈ ਕਹਿ ਦਿੱਤਾ, ਕਿਉਂ ਕੀ ਹੋਇਆ, ਵਿਚੋਲੇ ਨੇ ਪੁੱਛਿਆ, ਅਸੀਂ ਘਰ ਜਾਕੇ ਤੈਨੂੰ ਸਭ ਦੱਸ ਦਿਆਂਗੇ, ਅਜੇ ਦਾਦੀ ਮਾਂ ਆਖ ਹੀ ਰਹੀ ਸੀ ਕਿ ਲੜਕੀ ਦੀ ਮਾਂ ਵੀ ਕੋਲ ਆ ਗਈ, ਆਓ ਬੀਬੀ ਜੀ ਚਾਹ ਪੀਓ, ਲੜਕੀ ਦੀ ਮਾਂ ਨੇ ਆਖਿਆ, ਨਹੀਂ ਧੀਏ ਰਾਣੀਏ ਅਸੀਂ ਚਾਹ ਨਹੀਂ ਪੀਣੀ, ਮੈਂ ਤੈਨੂੰ ਦੱਸ ਈ ਦਿੰਦੀ ਹਾਂ-- ਧੀਏ ਰਾਣੀਏ-- ਅਸੀਂ ਕਿਸੇ ਗੱਲ ਦਾ ਲੁਕੋ ਨਹੀਂ ਰੱਖਣਾ ਚਾਹੁੰਦੇ--- ਜੇ ਧੀਏ ਮੈਂ ਤੈਨੂੰ ਇੱਕ ਗੱਲ ਕਹਾਂ ਤੂੰ ਗੁੱਸਾ ਤਾਂ ਨਹੀਂ ਕਰਦੀ-- ਵੇਖ ਧੀਏ ਮੈਨੂੰ ਹੱਥਾਂ ਦੇ ਵਧੇ ਹੋਏ ਨਹੁੰਆਂ ਤੋਂ ਬਹੁਤ ਸਖਤ ਅਲਰਜੀ ਹੈ-- ਬਾਕੀ ਸਭ ਤਾਂ ਠੀਕ ਸੀ, ਲੜਕੀ ਵੀ ਬਹੁਤ ਸੋਹਣੀ ਅਤੇ ਸਿਆਣੀ ਏਂ,ਇਸ ਵਿੱਚ ਕੋਈ ਸ਼ੱਕ ਨਹੀਂ,ਪਰ ਨਹੁੰਆਂ ਵਾਲੀ ਗੱਲ ਮੈਨੂੰ ਨਹੀਂ ਜਚੀ, ਦਾਦੀ ਮਾਂ ਦੀ ਇਹ ਗੱਲ ਸੁਣ ਕੇ ਲੜਕੀ ਦੀ ਮਾਂ ਦੇ ਪੈਰਾਂ ਹੇਠੋਂ ਜ਼ਮੀਨ ਨਿਕਲ ਗਈ,ਆਪਣੇ ਹੱਥ ਵੀ ਚੁੰਨੀ ਦੀ ਬੁੱਕਲ ਵਿੱਚ ਲੁਕਾਉਣ ਲੱਗੀ,ਪਰ ਹੁਣ ਹੱਥ ਲੁਕਾਉਣ ਦਾ ਕੀ ਫਾਇਦਾ ਸੀ ਦਾਦੀ ਮਾਂ ਨੇ ਉਸਦੇ ਵੀ ਦੋਵਾਂ ਹੱਥਾਂ ਦੀਆਂ ਚੀਚੀਆਂ ਦੇ ਵਧੇ ਹੋਏ ਨਹੁੰ ਵੇਖ ਕੇ ਇੰਨੀ ਗੱਲ ਕਹਿ ਹੀ ਦਿੱਤੀ,-- ਜਿਹੋ ਜਿਹੀ ਕੋਕੋ ਉਹੋ ਜਿਹੇ ਬੱਚੇ ----ਇੰਨ੍ਹਾਂ ਆਖਦੀ ਹੋਈ ਦਾਦੀ ਮਾਂ ਤੇ ਸਾਰੇ ਪਰਿਵਾਰ ਦੇ ਮੈਂਬਰ ਗੱਡੀਆਂ ਵੱਲ ਨੂੰ ਹੋ ਤੁਰੇ।

*****

# ਅਰਥੀ ਨੂੰ ਮੋਢਾ

ਇੱਕ ਪਿੰਡ ਵਿੱਚ ਇੱਕ ਡਾਕਟਰ ਦੀ ਛੋਟੀ ਜਿਹੀ ਦੁਕਾਨ ਸੀ। ਉਸ ਦੀ ਪਿੰਡ ਵਿੱਚ ਦੁਕਾਨ ਹੋਣ ਕਾਰਨ, ਜਦੋਂ ਵੀ ਕਿਸੇ ਨੇ ਮਾੜੀ ਮੋਟੀ ਦਵਾਈ ਲੈਣੀ ਹੁੰਦੀ,ਲੋਕ ਉਸਦੇ ਘਰੇ ਚਲੇ ਜਾਂਦੇ ਜਾਂ ਉਸਨੂੰ ਘਰੇ ਹੀ ਬੁਲਾ ਲੈਂਦੇ। ਰਾਤ ਬਰਾਤੇ ਵੀ ਦਵਾਈ ਦੇਣ ਲਈ ਅਕਸਰ ਲੋਕਾਂ ਦੇ ਘਰੀਂ ਚਲਾ ਜਾਂਦਾ। ਉਸਦੀ ਇੱਕ ਸਿਫਤ ਸੀ ਉਹ ਕਦੇ ਵੀ ਕਿਸੇ ਤੋਂ ਪੈਸਾ ਨਾ ਮੰਗਦਾ। ਆਪਣੀ ਮਰਜੀ ਦੇ ਨਾਲ ਜਿੰਨੇ ਵੀ ਕੋਈ ਦੇਂਦਾ ,ਉਹ ਉਨੇ ਹੀ ਰੱਖ ਲੈਂਦਾ। ਹਰ ਗਰੀਬ ਅਮੀਰ ਦੀ ਸਹਾਇਤਾ ਲਈ ਹਰ ਵਕਤ ਤਿਆਰ ਰਹਿੰਦਾ। ਇੱਕ ਰਾਤ ਅਜੇ ਸੁੱਤਾ ਹੀ ਸੀ ਕਿ ਬਾਹਰੋਂ ਆਵਾਜ ਵੱਜੀ , ਡਾਕਟਰ ਸਾਹਿਬ ਬੂਹਾ ਖੋਲ੍ਹੋ।ਡਾਕਟਰ ਨੇ ਆਪਣੇ ਲੜਕੇ ਨੂੰ ਕਿਹਾ ਜਾਹ ਬੇਟਾ ਬੂਹਾ ਖੋਲ੍ਹ। ਬੂਹਾ ਖੁੱਲ੍ਹਦੇ ਸਾਰ ਹੀ ਲੰਬੜਾਂ ਦਾ ਮੁੰਡਾ ਜਲਦੀ ਜਲਦੀ ਅੰਦਰ ਆਇਆ, ਅਤੇ ਕਹਿਣ ਲੱਗਾ ਡਾਕਟਰ ਸਾਹਿਬ ਜਲਦੀ ਚੱਲੋ ਮੇਰੀ ਮੰਮੀ ਨੂੰ ਪਤਾ ਨਹੀਂ ਕੀ ਹੋ ਗਿਆ। ਡਾਕਟਰ ਜਲਦੀ ਨਾਲ ਉਠਿਆ ਆਪਣੀ ਸ਼ਰਟ ਮੋਢੇ ਰੱਖਦਾ ਹੋਇਆ ਝੋਲਾ ਚੁੱਕ ਕੇ ਨਾਲ ਤੁਰ ਪਿਆ। ਜਾ ਕੇ ਵੇਖਿਆ ਕਿ ਇਹ ਕੰਮ ਮੇਰੇ ਵੱਸੋਂ ਬਾਹਰ ਹੈ, ਦੇਰੀ ਨਾ ਕਰੋ ਇਸਨੂੰ ਹਸਪਤਾਲ ਲੈ ਚੱਲੀਏ।

ਕਿਹੜੇ ਹਸਪਤਾਲ ਲੈ ਕੇ ਚੱਲੀਏ, ਲੜਕੇ ਨੇ ਪੁਛਿਆ। ਮੇਰੀ ਵਾਕਫੀ ਤਾਂ ਬਹੁਤ ਘੱਟ ਹੈ, ਪਰ ਕੋਈ ਨਾ, ਉਰਲੇ ਹਸਪਤਾਲ ਲੈ ਚੱਲਦੇ ਆਂ ਨਾਲੇ ਆਪਣੀ ਸ਼ੜਕ ਤੇ ਆ। ਚਲੋ ਜਲਦੀ ਕਰੋ ਡਾਕਟਰ ਨੇ ਕਿਹਾ।ਥੋੜ੍ਹੀ ਦੇਰ ਬਾਅਦ ਹਸਪਤਾਲ ਪਹੁੰਚ ਗਏ।

ਮਰੀਜ ਨੂੰ ਦਾਖਲ ਕਰਵਾ ਕੇ ਡਾਕਟਰ ਵਾਪਿਸ ਘਰੇ ਆ ਗਿਆ। ਅਤੇ ਇਲਾਜ ਸ਼ੁਰੂ ਹੋ ਗਿਆ। ਦਿਨ ਚੜ੍ਹਿਆ ਹਸਪਤਾਲ ਦੇ ਡਾਕਟਰ ਨੇ ਮਰੀਜ ਦਾ ਹਾਲ ਚਾਲ ਪੁੱਛਿਆ ਅਤੇ ਚੈਕ ਅਪ ਕੀਤਾ ਮਰੀਜ ਹੁਣ ਬਿਲਕੁਲ ਠੀਕ ਸੀ। ਡਾਕਟਰ ਨੇ ਕਿਹਾ ਤੁਸੀਂ ਘਰ ਜਾ ਸਕਦੇ ਹੋ। ਉਂਨੀ ਦੇਰ ਨੂੰ ਪਿੰਡ ਵਾਲਾ ਡਾਕਟਰ ਵੀ ਆ ਗਿਆ ਲੰਬੜਾਂ ਦਾ ਮੁੰਡਾ ਅਤੇ ਪਿੰਡ ਵਾਲਾ ਡਾਕਟਰ ਅੰਦਰ ਕੈਬਿਨ ਵਿਚ ਗਏ ਅਤੇ ਮਰੀਜ ਦੇ ਬਿੱਲ ਬਾਰੇ ਪੁਛਿਆ। ਨਰਸ ਨੇ ਪੇਮੈਂਟ ਜਮਾਂ ਕਰਾਉਣ

ਲਈ ਕਿਹਾ ਅਤੇ ਨਾਲ ਹੀ ਪੁੱਛਿਆ ਮਰੀਜ ਨੂੰ ਕਿਸ ਡਾਕਟਰ ਨੇ ਰੈਫਿਰ ਕੀਤਾ ਸੀ। ਪਿੰਡ ਵਾਲੇ ਡਾਕਟਰ ਨੇ ਕਿਹਾ, ਜੀ ਮੈ ਖੁਦ ਇੱਕ ਡਾਕਟਰ ਹਾਂ। ਮੈ ਹੀ ਇਹਨਾਂ ਨੂੰ ਇੱਥੇ ਲੈ ਕੇ ਆਇਆ ਹਾਂ । ਨਰਸ ਸੁਣਦਿਆਂ ਸਾਰ ਹੀ ਅੰਦਰ ਜਾ ਕੇ ਵਾਪਿਸ ਆ ਗਈ ਅਤੇ ਕਹਿਣ ਲੱਗੀ, ਤੁਸੀਂ ਡਾਕਟਰ ਹੋ ਨਾ, ਤੁਹਾਨੂੰ ਇਕੱਲਿਆਂ ਨੂੰ ਡਾਕਟਰ ਸਾਹਿਬ ਨੇ ਅੰਦਰ ਬੁਲਾਇਆ ਹੈ। ਪਿੰਡ ਵਾਲਾ ਡਾਕਟਰ ਅੰਦਰ ਗਿਆ। ਸਤਸ੍ਰੀਆਕਾਲ ਬੁਲਾਈ ਅਤੇ ਬੈਠ ਗਿਆ। ਹਸਪਤਾਲ ਦੇ ਡਾਕਟਰ ਨੇ ਕੁਛ ਰੁਪੈ ਕੱਢ ਕੇ ਪਿੰਡ ਵਾਲੇ ਡਾਕਟਰ ਦੇ ਅੱਗੇ ਰੱਖ ਕੇ ਕਿਹਾ, ਆਹ ਲਉ ਆਪਣਾ ਕਮਿਸ਼ਨ ਅੱਗੇ ਤੋਂ ਵੀਂ ਜਿੰਨੇ ਮਰੀਜ ਮੇਰੇ ਕੋਲ ਲੈ ਕੇ ਆਉਗੇ, ਤੁਹਾਡਾ ਹਿੱਸਾ ਤੁਹਾਨੂੰ ਮਿਲਦਾ ਰਹੇਗਾ। ਪਿੰਡ ਵਾਲਾ ਡਾਕਟਰ ਹੱਥ ਜੋੜ ਕੇ ਬੜੀ ਨਿਮਰਤਾ ਨਾਲ ਕਹਿਣ ਲੱਗਾ ਡਾਕਟਰ ਸਾਹਿਬ, ਅਸੀਂ ਪਿੰਡਾਂ ਵਾਲੇ ਗਰੀਬ ਜਰੂਰ ਆਂ, ਪਰ ਇਹ ਬਿਨਾਂ ਮਿਹਨਤ ਤੋਂ ਲਿਆ ਪੈਸਾ ਸਾਡੇ ਲਈ ਜਹਿਰ ਸਾਮਾਨ ਹੈ। ਮੈਨੂੰ ਪ੍ਰਮਾਤਮਾ ਨੇ ਬਹੁਤ ਕੁਝ ਦਿੱਤਾ ਹੈ,ਮੈਨੂੰ ਉਹ ਧੰਨ ਦਿੱਤਾ ਹੈ, ਉਹ ਰਿੱਜਕ ਦਿੱਤਾ ਹੈ, ਜਿਸਨੂੰ ਸਾਰੀ ਦੁਨੀਆਂ ਚਾਹੁੰਦੀ ਹੈ, ਉਹ ਹੈ ਮੇਰਾ ਬੇਟਾ। ਇੱਕ ਦਿਨ ਮਰਨਾ ਤਾਂ ਸਭ ਨੇ ਹੈ, ਮੈ ਰੋਜ ਰੱਬ ਅੱਗੇ ਇਹੋ ਹੀ ਅਰਦਾਸ ਕਰਦਾ ਹਾਂ, ਕਿ ਜਦੋਂ ਵੀ ਸਾਡਾ ਦੋਵਾਂ ਜੀਆਂ ਦਾ ਅੰਤ ਸਮਾ ਨੇੜੇ ਆਵੇ। ਸਾਡੇ ਸਿਰ ਦੇ ਥੱਲੇ, ਨੂੰਹ ਅਤੇ ਪੁੱਤ ਦਾ ਗੋਡਾ ਹੋਵੇ, ਅਤੇ ਸਾਡੀ ਅਰਥੀ ਥੱਲੇ ਪੁੱਤ ਦਾ ਮੋਢਾ ਹੋਵੇ ਸਾਨੂੰ ਹੋਰ ਕੁਛ ਨਹੀਂ ਚਾਹੀਦਾ। ਬਾਕੀ ਰਹੀ ਗੱਲ ਰੋਟੀ ਦੀ, ਉਹਦਾ ਕੋਈ ਫਿਕਰ ਨਹੀਂ, ਕਿਉਂਕਿ ਜਿਸ ਮਾਲਕ ਨੇ ਪੈਦਾ ਕੀਤਾ ਹੈ, ਉਹ ਆਪੇ ਦਊਗਾ। ਜੇ ਉਹ ਪੱਥਰਾਂ ਵਿੱਚ ਰਹਿੰਦੇ ਕੀੜਿਆਂ ਨੂੰ ਦੇ ਸਕਦਾ ਹੈ ਤਾਂ ਉਹ ਸਾਨੂੰ ਵੀ ਭੁਖਿਆਂ ਨਹੀਂ ਰਹਿਣ ਦੇਂਦਾ। ਮੈ ਕਈ ਲੋਕ ਇਹੋ ਜਿਹੇ ਵੀ ਵੇਖੇ ਨੇ, ਨੋਟਾਂ ਦੇ ਅੰਬਾਰ ਹੁੰਦਿਆਂ ਹੋਇਆਂ ਵੀਂ ਅੰਤ ਸਮੇਂ, ਪੁੱਤ ਦਾ ਗੋਡਾ ,ਤੇ ਅਰਥੀ ਨੂੰ ਮੋਢਾ, ਨਸੀਬ ਨਹੀਂ ਹੁੰਦਾ। ਲੋਕ ਮੂੰਹ ਜੋੜ ਕੇ ਗੱਲਾਂ ਕਰਦੇ ਨੇ, ਉਹਨਾਂ ਦੀ ਆਤਮਾ ਵੀ ਭਟਕਦੀ ਰਹਿੰਦੀ ਹੈ। ਕਦੇ ਸ਼ਾਤੀ ਨਹੀਂ ਮਿਲਦੀ। ਇੰਨਾ ਕਹਿ ਕੇ ਪਿੰਡ ਵਾਲਾ ਡਾਕਟਰ ਬਾਹਰ ਨਿਕਲ ਗਿਆ ।ਪਿੱਛੋਂ ਹਸਪਤਾਲ ਵਾਲਾ ਡਾਕਟਰ ਮਿੱਟੀ ਦਾ ਬੁੱਤ ਬਣਿਆ ਸੋਚ ਰਿਹਾ ਸੀ, ਇਹ ਲੋਕ ਗਰੀਬ ਹੁੰਦਿਆਂ ਹੋਇਆਂ ਵੀਂ ਕਿੰਨੇ ਅਮੀਰ ਹਨ। ਤੇ ਮੈ ਅਮੀਰ ਹੁੰਦਿਆਂ ਹੋਇਆਂ ਵੀਂ ਕਿੰਨਾ ਗਰੀਬ, ਸੋਚਾਂ ਵਿੱਚ ਡੁੱਬੇ ਹੋਏ ਡਾਕਟਰ ਨੇ ਪਤਾ ਨਹੀਂ ਕਦੋਂ ਬਣੇ ਹੋਏ ਬਿੱਲ ਤੇ ਲੀਕ ਮਾਰ ਕੇ ਬਿੱਲ ਵਾਲੀ ਪਰਚੀ ਪਾੜ ਦਿੱਤੀ।

# ਗਲਤੀ ਦਾ ਅਹਿਸਾਸ

## ਘਰ ਘਰ ਦੀ ਕਹਾਣੀ

ਮੇਰੇ ਸਿਰ ਦਿਆ ਸਰਦਾਰਾ-- ਵਾਕਿਆ ਈ ਮੈ ਗਲਤ ਸੀ--- ਤੇ ਸੱਸ ਮਾਂ-- ਉਹ ਵੀ ਆਪਣੀ ਜਗ੍ਹਾ ਤੇ ਸਹੀ ਕਹਿੰਦੀ ਸੀ, ਮੇਰੀ ਮੱਤ ਤੇ ਪੜਦਾ ਈ ਜਿਵੇਂ ਪੈ ਗਿਆ - ਤੂੰ ਬਿਲਕੁੱਲ ਸੱਚਾ ਸੀ, ਅੱਜ ਮੈਨੂੰ ਆਪਣੀ ਕੀਤੀ ਤੇ ਸ਼ਰਮਿੰਦਗੀ ਜਿਹੀ ਮਹਿਸੂਸ ਹੋ ਰਹੀ ਆ, --ਇਹ ਸ਼ਹਿਰ ਵਾਲਾ ਘਰ ਮੈਨੂੰ ਵੱਢ ਵੱਢ ਖਾਂਦਾ ਏ-- ਚੱਲ ਸਰਦਾਰਾ ਮੈਨੂੰ ਪਿੰਡ ਈ ਲੈ ਚੱਲ--- ਹੁਣ ਸ਼ਹਿਰ ਤੋਂ ਮਨ ਜਿਹਾ ਅੱਕ ਗਿਆ ਏ ---ਨਾਲੇ ਆਪਣੀ ਸੱਸ ਮਾਂ ਦੀ ਸੇਵਾ ਕਰ-ਲਵਾਂਗੀ --- ਸ਼ਿੰਦੋਂ ਨੇ ਆਪਣੇ ਪਤੀ ਨੂੰ ਮੋਢੇ ਦਾ ਸਹਾਰਾ ਦਿੰਦੀ ਹੋਈ ਨੇ ਕਿਹਾ, (ਸ਼ਿੰਦੋਂ ਦੇ ਪਤੀ ਨੂੰ ਕਾਫੀ ਚਿਰ ਪਹਿਲਾਂ ਅਧਰੰਗ ਦਾ ਦੌਰਾ ਪੈਣ ਨਾਲ ਅੱਧਾ ਸਰੀਰ ਰੁੱਕ ਗਿਆ ਸੀ)

ਹਾਂ ਸ਼ਿੰਦੋਂ-- ਮੈਂ ਤੈਨੂੰ ਬੜਾ ਸਮਝਾਇਆ ਸੀ, ਪਰ ਤੂੰ ਮੇਰੀ ਇੱਕ ਨਾ ਮੰਨੀ,--- ਮੇਰੀ ਮਾਂ ਵੀ ਤੇਰੇ ਅੱਗੇ ਹੱਥ ਜੋੜਦੀ ਰਹੀ, ਜਿਹੜੀ ਤੈਨੂੰ ਆਪਣੀ ਨੂੰਹ ਨਹੀਂ--- ਧੀ ਸਮਝਦੀ ਸੀ, ਕਿੰਨੇ ਪਿਆਰ ਨਾਲ ਤੈਨੂੰ ਵਾਰ ਵਾਰ ਆਖਦੀ ਸੀ,--ਧੀਏ ਨਾ ਵੱਖ ਹੋ--ਨਾ ਵੱਖ ਹੋ--- ਇਹ ਹੋਰ ਕਿੰਨੇ ਕੁ ਭਰਾ ਨੇ--- ਮਸਾਂ ਈਂ ਝੂੰਗੇ ਚ ਦੋ ਈ ਤਾਂ ਵੀਰ ਨੇ-- ਕਿਉਂ ਦੋਵਾਂ ਭਰਾਂਵਾਂ ਨੂੰ ਨਿਖੇੜਨੀ ਏਂ-- ਇੱਕੋ ਚੁੱਲ੍ਹੇ ਤੇ ਠੀਕ ਆਂ ਜੋ ਰੁੱਖੀ ਮਿੱਸੀ ਬਣਿਆ ਕਰੇਗੀ ਖਾ ਲਿਆ ਕਰਾਂਗੇ, ਨਾਲੇ ਦੁੱਖ ਸੁੱਖ ਆਉਣ ਲੱਗਿਆਂ ਪਤਾ ਨਹੀਂ ਲੱਗਦਾ, ਪਰ ਤੂੰ ਤਾਂ --- ਮਾਂਹ ਦੇ ਆਟੇ ਤਰ੍ਹਾਂ ਆਕੜ ਕੇ ਇੱਕੋ ਈ ਗੱਲ ਕਹਿੰਦੀ ਹੁੰਦੀ ਸੀ --- ਅਖੇ ਅਸੀਂ ਤਾਂ ਅੱਡ ਹੋਣਾ ਈਂ ਹੋਣਾ, ਪਿੰਡ ਚ ਜੀ ਨਹੀਂ ਲੱਗਦਾ-- ਸ਼ਹਿਰ ਚ ਕਿਰਾਏ ਤੇ ਕਮਰਾ ਲੈ ਕੇ ਰਹਾਂਗੇ---ਮੈਂ ਵੀ ਤੇਰੀਆਂ ਗੱਲਾਂ ਚ ਆ ਗਿਆ, ਹੁਣ ਪਤਾ ਲੱਗਿਆ ਨਾ-- ਪਰਿਵਾਰ-ਪਰਿਵਾਰ ਈ ਹੁੰਦਾ ਏ, ਆਪਾਂ ਨੂੰ ਹੁਣ ਕਿਹੜਾ ਸਾਂਭੂ ਇੱਥੇ --ਇੱਕੋ ਇੱਕ ਮੁੰਡਾ-- ਉਹ ਵੀ ਬਾਹਰ--- ਤੇ ਨੂੰਹ-- ਆਪਣੇ ਪੇਕਿਆਂ ਤੋਂ ਆਉਣ ਦਾ ਨਾਂ ਈਂ ਨਹੀਂ,ਲੈਂਦੀ --ਨਾਲੇ ਉਹ ਆਵੇ ਵੀ ਕੀਹਦੇ ਆਸਰੇ-- ਜੀਹਦੇ ਨਾਲ ਵਿਆਹੀ ਸੀ-- ਉਹ ਵੀ ਬਾਹਰ --ਅਸਲ ਵਿੱਚ ਉਸ ਵਿਚਾਰੀ ਬਿਗਾਨੀ ਧੀ ਨਾਲ ਆਪਾਂ ਧੋਖਾ ਈ ਕੀਤਾ ਏ--

# ਗਲਤੀ ਦਾ ਅਹਿਸਾਸ

## ਘਰ ਘਰ ਦੀ ਕਹਾਣੀ

ਮੇਰੇ ਸਿਰ ਦਿਆ ਸਰਦਾਰਾ-- ਵਾਕਿਆ ਈ ਮੈ ਗਲਤ ਸੀ--- ਤੇ ਸੱਸ ਮਾਂ-- ਉਹ ਵੀ ਆਪਣੀ ਜਗ੍ਹਾ ਤੇ ਸਹੀ ਕਹਿੰਦੀ ਸੀ, ਮੇਰੀ ਮੱਤ ਤੇ ਪੜਦਾ ਈ ਜਿਵੇਂ ਪੈ ਗਿਆ - ਤੂੰ ਬਿਲਕੁੱਲ ਸੱਚਾ ਸੀ, ਅੱਜ ਮੈਨੂੰ ਆਪਣੀ ਕੀਤੀ ਤੇ ਸ਼ਰਮਿੰਦਗੀ ਜਿਹੀ ਮਹਿਸੂਸ ਹੋ ਰਹੀ ਆ, --ਇਹ ਸ਼ਹਿਰ ਵਾਲਾ ਘਰ ਮੈਨੂੰ ਵੱਢ ਵੱਢ ਖਾਂਦਾ ਏ-- ਚੱਲ ਸਰਦਾਰਾ ਮੈਨੂੰ ਪਿੰਡ ਈ ਲੈ ਚੱਲ--- ਹੁਣ ਸ਼ਹਿਰ ਤੋਂ ਮਨ ਜਿਹਾ ਅੱਕ ਗਿਆ ਏ ---ਨਾਲੇ ਆਪਣੀ ਸੱਸ ਮਾਂ ਦੀ ਸੇਵਾ ਕਰ-ਲਵਾਂਗੀ --- ਸ਼ਿੰਦੋਂ ਨੇ ਆਪਣੇ ਪਤੀ ਨੂੰ ਮੋਢੇ ਦਾ ਸਹਾਰਾ ਦਿੰਦੀ ਹੋਈ ਨੇ ਕਿਹਾ, (ਸ਼ਿੰਦੋਂ ਦੇ ਪਤੀ ਨੂੰ ਕਾਫੀ ਚਿਰ ਪਹਿਲਾਂ ਅਧਰੰਗ ਦਾ ਦੌਰਾ ਪੈਣ ਨਾਲ ਅੱਧਾ ਸਰੀਰ ਰੁੱਕ ਗਿਆ ਸੀ)

ਹਾਂ ਸ਼ਿੰਦੋਂ-- ਮੈਂ ਤੈਨੂੰ ਬੜਾ ਸਮਝਾਇਆ ਸੀ, ਪਰ ਤੂੰ ਮੇਰੀ ਇੱਕ ਨਾ ਮੰਨੀ,--- ਮੇਰੀ ਮਾਂ ਵੀ ਤੇਰੇ ਅੱਗੇ ਹੱਥ ਜੋੜਦੀ ਰਹੀ, ਜਿਹੜੀ ਤੈਨੂੰ ਆਪਣੀ ਨੂੰਹ ਨਹੀਂ--- ਧੀ ਸਮਝਦੀ ਸੀ, ਕਿੰਨੇ ਪਿਆਰ ਨਾਲ ਤੈਨੂੰ ਵਾਰ ਵਾਰ ਆਖਦੀ ਸੀ,--ਧੀਏ ਨਾ ਵੱਖ ਹੋ--ਨਾ ਵੱਖ ਹੋ--- ਇਹ ਹੋਰ ਕਿੰਨੇ ਕੁ ਭਰਾ ਨੇ--- ਮਸਾਂ ਈਂ ਬੂੰਗੇ ਚ ਦੋ ਈ ਤਾਂ ਵੀਰ ਨੇ-- ਕਿਉਂ ਦੋਵਾਂ ਭਰਾਂਵਾਂ ਨੂੰ ਨਿਖੇੜਨੀ ਏਂ-- ਇੱਕੋ ਚੁੱਲ੍ਹੇ ਤੇ ਠੀਕ ਆਂ ਜੋ ਰੁੱਖੀ ਮਿੱਸੀ ਬਣਿਆ ਕਰੇਗੀ ਖਾ ਲਿਆ ਕਰਾਂਗੇ, ਨਾਲੇ ਦੁੱਖ ਸੁੱਖ ਆਉਣ ਲੱਗਿਆਂ ਪਤਾ ਨਹੀਂ ਲੱਗਦਾ, ਪਰ ਤੂੰ ਤਾਂ --- ਮਾਂਹ ਦੇ ਆਟੇ ਤਰ੍ਹਾਂ ਆਕੜ ਕੇ ਇੱਕੋ ਈ ਗੱਲ ਕਹਿੰਦੀ ਹੁੰਦੀ ਸੀ --- ਅਖੇ ਅਸੀਂ ਤਾਂ ਅੱਡ ਹੋਣਾ ਈਂ ਹੋਣਾ, ਪਿੰਡ ਚ ਜੀ ਨਹੀਂ ਲੱਗਦਾ-- ਸ਼ਹਿਰ ਚ ਕਿਰਾਏ ਤੇ ਕਮਰਾ ਲੈ ਕੇ ਰਹਾਂਗੇ---ਮੈਂ ਵੀ ਤੇਰੀਆਂ ਗੱਲਾਂ ਚ ਆ ਗਿਆ, ਹੁਣ ਪਤਾ ਲੱਗਿਆ ਨਾ-- ਪਰਿਵਾਰ-ਪਰਿਵਾਰ ਈ ਹੁੰਦਾ ਏ, ਆਪਾਂ ਨੂੰ ਹੁਣ ਕਿਹੜਾ ਸਾਂਭੂ ਇੱਥੇ --ਇੱਕੋ ਇੱਕ ਮੁੰਡਾ-- ਉਹ ਵੀ ਬਾਹਰ--- ਤੇ ਨੂੰਹ-- ਆਪਣੇ ਪੇਕਿਆਂ ਤੋਂ ਆਉਣ ਦਾ ਨਾਂ ਈਂ ਨਹੀਂ,ਲੈਂਦੀ --ਨਾਲੇ ਉਹ ਆਵੇ ਵੀ ਕੀਹਦੇ ਆਸਰੇ-- ਜੀਹਦੇ ਨਾਲ ਵਿਆਹੀ ਸੀ-- ਉਹ ਵੀ ਬਾਹਰ --ਅਸਲ ਵਿੱਚ ਉਸ ਵਿਚਾਰੀ ਬਿਗਾਨੀ ਧੀ ਨਾਲ ਆਪਾਂ ਧੋਖਾ ਈ ਕੀਤਾ ਏ--

ਜੇ ਮੁੰਡੇ ਨੂੰ ਬਾਹਰ ਈ ਘੱਲਣਾ ਸੀ ਤਾਂ ਵਿਆਹ ਈ ਨਾ ਕਰਦੇ, ਉਸ ਵਿਚਾਰੀ ਬਿਗਾਨੀ ਧੀ ਦੀ ਜਵਾਨੀ ਤਾਂ ਨਾ ਰੁਲਦੀ---, ਵੇਖੀਂ--- ਉਸ ਵਿਚਾਰੀ ਦਾ ਸਰਾਪ ਈ ਮੈਨੂੰ ਲੱਗਿਆ ਏ ਜਿਹੜਾ ਅੱਜ ਮੰਜੀ ਤੇ ਪਿਆ ਵਾਂ--( ਕਲਵੰਤ ਸਿੰਘ ਨੇ ਲੰਮਾ ਹਾਉਕਾ ਲੈਂਦੇ ਹੋਏ ਨੇ ਆਪਣਾ ਨਿੱਕਾ ਜਿਹਾ ਮੋਬਾਇਲ ਫੋਨ ਜੇਬ ਵਿਚੋਂ ਕੱਢਿਆ ਤੇ ਆਪਣੇ ਭਰੇ ਹੋਏ ਗਲ ਨਾਲ ਨਿੱਕੇ ਭਰਾ ਦਾ ਨੰਬਰ ਡਾਇਲ ਕਰ ਹੀ ਲਿਆ।

******

# ਮੋਹ ਭਰਿਆ ਸੱਦਾ

ਨਵੀਂ ਚਮਚਮਾਉਂਦੀ ਹੋਈ ਕਾਰ, ਸਹੁਰਿਆਂ ਦੇ ਪਿੰਡ ਨੂੰ ਜਾਣ ਵਾਲੀ ਸੜਕ ਦਾ ਮੋੜ ਮੁੜ ਗਈ, ਅੱਜ ਕਾਫੀ ਅਰਸੇ ਬਾਅਦ ਗੁਰਿੰਦਰ ਸਿੰਘ ਆਪਣੇ ਸਹੁਰੇ ਪਿੰਡ ਜਾ ਰਿਹਾ ਸੀ, ਤਕਰੀਬਨ ਕੋਈ ਪੰਜ ਛੇ ਸਾਲ ਤੋਂ ਜਿਆਦਾ ਦਾ ਸਮਾਂ ਹੋ ਗਿਆ ਸੀ ਸਹੁਰੇ ਘਰੇ ਗਿਆਂ ਨੂੰ, ਉਹ ਵੀ ਉਦੋਂ ਜਦੋਂ ਆਪਣੇ ਇੱਕੋ ਇੱਕ ਸਾਲੇ ਦੇ ਘਰੇ ਵੱਡੇ ਅਪਰੇਸ਼ਨ ਨਾਲ ਮੁੰਡਾ ਹੋਇਆ ਸੀ,ਉਸ ਤੋਂ ਬਾਅਦ ਕਦੇ ਗੁਰਿੰਦਰ ਸਿੰਘ ਦਾ ਗੇੜਾ ਈ ਨਾ ਲੱਗਾ ਕਿਉਂਕਿ ਉਦੋਂ ਛੇਤੀ ਹੀ ਗੁਰਿੰਦਰ ਵਿਦੇਸ਼ ਚਲਾ ਗਿਆ ਸੀ, ਅੱਜ ਤਾਂ ਕਾਫੀ ਲਹਿਰਾਂ ਬਹਿਰਾਂ ਸੀ, ਪੰਜ ਸਾਲ ਕਦੋਂ ਵਿਦੇਸ਼ ਵਿੱਚ ਬੀਤੇ ਪਤਾ ਈ ਨਾ ਲੱਗਾ, ਹੁਣ ਆਉਂਦਿਆਂ ਹੀ ਗੁਰਿੰਦਰ ਸਿੰਘ ਨੇ ਆਪਣੇ ਬੇਟੇ ਦਾ ਵਿਆਹ ਵੀ ਰੱਖ ਲਿਆ ਸੀ ਬੜੇ ਮਹਿੰਗੇ ਤੇ ਸੋਹਣੇ ਕਾਰਡ ਛਪਵਾਏ, ਹਰ ਕਾਰਡ ਦੇ ਸਭ ਤੋਂ ਉਪਰ (ਮੋਹ ਭਰਿਆ ਸੱਦਾ) ਬੜੀ ਰੀਝ ਨਾਲ ਲਿਖਵਾਇਆ, ਹਰ ਕਾਰਡ ਦੇ ਨਾਲ ਮਹਿੰਗੀ ਮਠਿਆਈ ਦਾ ਡੱਬਾ ਦੇਣ ਦਾ ਵੀ ਪੂਰਾ ਪੂਰਾ ਪ੍ਰਬੰਧ ਕੀਤਾ ਹੋਇਆ ਸੀ, ਪਹਿਲਾ ਕਾਰਡ ਅਤੇ ਪਹਿਲਾ ਡੱਬਾ ਮੁੰਡੇ ਦੇ ਮਾਮੇ ਨੂੰ ਦੇਣਾ ਸੀ, ਇਸ ਲਈ ਅੱਜ ਖੁੱਦ ਗੁਰਿੰਦਰ ਸਿੰਘ ਆਪਣੇ ਸਹੁਰੇ ਪਿੰਡ ਜਾ ਰਿਹਾ ਸੀ, ਕਾਫੀ ਦੇਰ ਸਫਰ ਕਰਨ ਤੋਂ ਬਾਅਦ ਗੁਰਿੰਦਰ ਸਿੰਘ ਨੇ ਆਪਣੇ ਸਹੁਰਿਆਂ ਦੇ ਘਰ ਦੇ ਬੂਹੇ ਅੱਗੇ ਬਰੇਕ ਮਾਰੀ ਅਤੇ ਵਿੱਚੋਂ ਉੱਤਰ ਕੇ ਦੋਵੇਂ ਜੀਅ ਲੱਕੜ ਦਾ ਟੁੱਟਾ ਹੋਇਆ ਬੂਹਾ ਅੰਦਰ ਲੰਘ ਗਏ, ਆਵਾਜ਼ ਮਾਰੀ ਤਾਂ ਅੰਦਰੋਂ ਫਿਕਰਾਂ ਨਾਲ ਕਮਜ਼ੋਰ ਹੋਇਆ ਹਰਨੇਕ ਸਿੰਘ ਬਾਹਰ ਆਇਆ, ਉਸ ਨੇ ਜਦੋਂ ਆਪਣੀ ਭੈਣ ਅਤੇ ਪ੍ਰਾਹੁਣੇ ਨੂੰ ਸਾਹਮਣੇ ਖੜ੍ਹੇ ਵੇਖਿਆ ਤਾਂ ਪੈਰਾਂ ਥੱਲਿਓਂ ਜਮੀਨ ਨਿਕਲ ਗਈ, ਉਸ ਦਾ ਸਾਰਾ ਸਰੀਰ ਪਾਣੀ ਪਾਣੀ ਹੋ ਗਿਆ, ਉਸ ਨੂੰ ਇੱਕੋ ਇਹੋ ਹੀ ਡਰ ਸਤਾ ਰਿਹਾ ਸੀ, ਕਿ ਪੰਜ,ਛੇ ਸਾਲ ਤੋਂ ਲਏ ਹੋਏ ਪੈਸੇ ਅਜੇ ਤੱਕ ਮੋੜੇ ਨਹੀ ਗਏ,ਤੇ ਹੁਣ ਮੈਂ ਕੀ ਜਵਾਬ ਦੇਵਾਂਗਾ, ਹਰਨੇਕ ਸਿੰਘ ਨੂੰ ਤਰੇਲੀਆਂ ਆ ਰਹੀਆਂ ਸਨ।

ਗੁਰਿੰਦਰ ਸਿੰਘ ਅੱਗੇ ਵਧਿਆ ਅਤੇ ਹਰਨੇਕ ਸਿੰਘ ਨੂੰ ਆਪਣੀ ਗਲਵਕੜੀ ਵਿੱਚ ਲੈ ਕੇ ਬੜਾ ਘੁੱਟ ਕੇ ਮਿਲਿਆ ਤੇ ਆਪਣੇ ਹੱਸਮੁਖੀ ਅੰਦਾਜ

ਵਿੱਚ ਕਿਹਾ, ਕੀ ਗੱਲ ਹਰਨੇਕ ਸਿੰਹਾ ਬੜਾ ਲਿੱਸਾ ਹੋਇਆਂ ਲੱਗਦਾ ਤੇਰੇ ਵੰਡੇ ਦੀ ਰੋਟੀ ਵੀ ਭਰਜਾਈ ਖਾ ਜਾਂਦੀ ਹੋਣੀ ਆਂ, ਨਹੀਂ ਨਹੀਂ ਇਹੋ ਜਿਹੀ ਕੋਈ ਗੱਲ ਨਹੀਂ, ਨਕਲੀ ਜਿਹਾ ਹਾਸਾ ਹੱਸਦੇ ਹੋਏ ਹਰਨੇਕ ਨੇ ਜਾਵਾਬ ਦਿੱਤਾ ਅਤੇ ਭੈਣ ਨੂੰ ਮਿਲ ਕੇ ਬੈਠਣ ਲਈ ਟੁੱਟੇ ਜਿਹੇ ਵਾਣ ਦਾ ਮੰਜਾ ਡਾਹ ਦਿੱਤਾ, ਗੋਰੂ ਜਾਹ ਪੁੱਤ ਗਵਾਂਡੀਆਂ ਘਰੋਂ ਦੋ ਕੁਰਸੀਆਂ ਫੜ ਕੇ ਲਿਆ ਉਹਨਾਂ ਨੂੰ ਆਖੀ ਮੇਰੀ ਭੂਆ ਤੇ ਫੁੱਫੜ ਆਏ ਆ ਹਰਨੇਕ ਸਿੰਘ ਨੇ ਆਪਣੇ ਪੁੱਤ ਨੂੰ ਕਿਹਾ, ਉ ਨਹੀਂ ਨਹੀਂ ਕੁਰਸੀਆਂ ਦੀ ਕੋਈ ਲੋੜ ਨਹੀਂ, ਰਹਿਣ ਦੇ ਪੁੱਤ ਬੱਸ ਅਸੀਂ ਜਲਦੀ ਜਾਣਾ ਏਂ ਘਰੇ ਹੋਰ ਵੀ ਬੜੇ ਕੰਮ ਨੇ, ਗੁਰਿੰਦਰ ਸਿੰਘ ਨੇ ਚਾਰੇ ਪਾਸੇ ਨਜਰ ਘੁੰਮਾ ਕੇ ਵੇਖਦਿਆਂ ਕਿਹਾ, ਸੋਨੂੰ ਦੀ ਮਾਂ ਤੂੰ ਆਪਣੀ ਭਰਜਾਈ ਨੂੰ ਕਹਿ ਜਰਾ ਜਲਦੀ ਚਾਹ ਦਾ ਕੱਪ ਬਣਾਵੇ ਤੇ ਪੀ ਕੇ ਚੱਲੀਏ, ਗੁਰਿੰਦਰ ਸਿੰਘ ਦੀ ਪਤਨੀ ਅੰਦਰ ਆਪਣੀ ਭਰਜਾਈ ਕੋਲ ਚਲੀ ਗਈ ਜੋ ਸ਼ਾਇਦ ਬਿਮਾਰ ਹੋਣ ਕਾਰਨ ਅੰਦਰ ਲੰਮੇ ਪਈ ਸੀ, ਅਤੇ ਨਾਲ ਹੀ ਹਰਨੇਕ ਸਿੰਘ ਅੰਦਰ ਚਲਾ ਗਿਆ, ਗੁਰਿੰਦਰ ਸਿੰਘ ਨੇ ਛੇਤੀ ਨਾਲ ਜੇਬ ਵਿੱਚੋਂ ਆਪਣਾ ਪਿੰਨ ਕੱਢਿਆ ਅਤੇ ਕਾਫੀ ਦੇਰ ਕਾਗਜ ਤੇ ਕੁਝ ਲਿਖਣ ਤੋਂ ਬਾਅਦ ਮੋੜਦੇ ਹੋਏ ਨੇ ਵਿਆਹ ਵਾਲੇ ਕਾਰਡ ਵਿੱਚ ਪਾ ਦਿੱਤਾ ਅਤੇ ਆਵਾਜ਼ ਮਾਰਦਾ ਹੋਇਆ ਬੋਲਿਆ ਹਰਨੇਕ ਸਿੰਘ ਜੀ ਆਹ ਆਪਣਾ ਕਾਰਡ ਤੇ ਮਠਿਆਈ ਵਾਲਾ ਡੱਬਾ ਲੈ ਲਉ ਭਾਈ, ਅਸੀਂ ਪਹਿਲੀ ਸ਼ੁਰੂਆਤ ਮੁੰਡੇ ਦੇ ਮਾਮੇ ਤੋਂ ਕੀਤੀ ਆ, ਆਪਣੇ ਸੋਨੂੰ ਦਾ ਵਿਆਹ ਆ ਪੂਰਾ ਬਣ ਠਣ ਕੇ ਆਉਣਾ ਏਂ ਆਖ਼ਰ ਪਤਾ ਲੱਗੇ ਕਿ ਹਰਨੇਕ ਸਿੰਘ ਜੀ ਫਿਰ ਵੀ ਮੁੰਡੇ ਦਾ ਮਾਮਾ ਜੀ ਨੇ ,ਠੀਕ ਏ ਨਾਂ-- ਹਾਂਅ---ਗੁਰਿੰਦਰ ਸਿੰਘ ਨੇ ਡੱਬਾ ਤੇ ਕਾਰਡ ਫੜਾਉਂਦੇ ਹੋਏ ਨੇ ਕਿਹਾ, ਵੇ ਨੇਕ੍ਰਿਆ ਜਰਾ ਕਾਰਡ ਪੜ੍ਹ ਕੇ ਤਾਂ ਸੁਣਾਅ, ਕੀ ਲਿਖਾਇਆ ਏ ਭਾਈਏ ਤੇਰੇ ਨੇ, ਗੁਰਿੰਦਰ ਦੀ ਪਤਨੀ ਨੇ ਕਿਹਾ।

ਉ ਨਹੀਂ- ਨਹੀਂ ਸਾਡੇ ਜਾਣ ਤੋਂ ਬਾਅਦ ਚ ਕਾਰਡ ਪੜ੍ਹ ਲਿਉ ਹਰਨੇਕ ਸਿੰਘ ਜੀ, ਐਵੇਂ ਆਪਣੀਆਂ ਈਂ ਮਾਰੀ ਜਾਨੀ ਏਂ, ਤੇਰੇ ਪੁੱਤ ਨੇ ਤੈਨੂੰ ਪੜ੍ਹ ਕੇ ਸੁਣਾਇਆ ਹਾਂ ਹੈਗਾ ਸੀ, ਗੁਰਿੰਦਰ ਨੇ ਇੰਨਾਂ ਆਖ ਕੇ ਆਪਣੀ ਘਰਵਾਲੀ ਨੂੰ ਚੁੱਪ ਕਰਾ ਦਿੱਤਾ।

ਹਰਨੇਕ ਸਿੰਘ ਜੀ ਅਸੀਂ ਜਲਦੀ ਜਾਣਾ ਏਂ ਤੁਸੀਂ ਚਾਹ ਲਿਆਉ ਘੁੱਟ, ਪੀ ਕੇ ਜਾਈਏ, ਗੁਰਿੰਦਰ ਸਿੰਘ ਨੇ ਵਿੱਚੋਂ ਹੀ ਟੋਕਦੇ ਹੋਏ ਨੇ ਕਿਹਾ।

ਹਰਨੇਕ ਸਿੰਘ ਦੀ ਪਤਨੀ ਨੇ ਗਲਾਸਾਂ ਵਿੱਚ ਚਾਹ ਫੜਾਈ ਅਤੇ ਡੱਬੇ ਚੋਂ ਮਿਲਕ-ਕੇਕ ਦੇ ਛੇ ਸੱਤ ਪੀਸ ਪਲੇਟ ਚ ਪਾ ਕੇ ਰੱਖ ਦਿੱਤੇ।

ਚਾਹ ਪੀ ਕੇ ਗੁਰਿੰਦਰ ਸਿੰਘ ਇੱਕ ਦਮ ਉੱਠ ਬੈਠਾ ਅਤੇ ਆਖਣ ਲੱਗਾ ਚੰਗਾ ਬਈ ਅਸੀਂ ਹੁਣ ਚੱਲਦੇਂ ਆਂ, ਹਰਨੇਕ ਸਿੰਘ ਨੇ ਕੰਬਦੀ ਹੋਈ ਆਵਾਜ ਵਿੱਚ ਕਿਹਾ, ਭਾਈਆ ਜੀ ਮੇਰੇ ਕੋਲ ਤਾਂ ਹਾਲੇ ਗੁੰਜਾਇਸ਼----- ਨਹੀਂ ਨਹੀਂ ਹਰਨੇਕ ਸਿੰਘ-- ਅਸੀਂ ਤੇਰੇ ਤੋਂ ਪੈਸੇ ਥੋੜ੍ਹਾ ਲੈਣ ਆਏਂ ਆਂ, ਅਸੀਂ ਤਾਂ ਤੁਹਾਨੂੰ ਮੋਹ ਭਰਿਆ ਸੱਦਾ ਦੇਣ ਆਏਂ ਆਂ, ਤੁਸੀਂ ਆਪਣੇ ਭਾਣਜੇ ਦੇ ਵਿਆਹ ਤੇ ਸਾਰਾ ਪਰਿਵਾਰ ਲੈ ਕੇ ਬੱਸ ਆ ਜਾਇਓ,ਬੱਸ ਅਸੀਂ ਇੰਨੇ ਚ ਈ ਖੁਸ਼ ਆਂ,ਇੰਨਾਂ ਕਹਿ ਕੇ ਗੁਰਿੰਦਰ ਸਿੰਘ ਅਤੇ ਉਹਦੀ ਪਤਨੀ ਅੰਦਰੋਂ ਬਾਹਰ ਆਏ ਅਤੇ ਕਾਰ ਵਿੱਚ ਬੈਠ ਗਏ, ਹਰਨੇਕ ਸਿੰਘ ਨੇ ਹੱਥ ਜੋੜ ਕੇ ਜਾਂਦਿਆਂ ਹੋਇਆਂ ਨੂੰ ਸਤ ਸ੍ਰੀ ਅਕਾਲ ਬੁਲਾਈ, ਗੁਰਿੰਦਰ ਸਿੰਘ ਨੇ ਬਾਰੀ ਦਾ ਸ਼ੀਸ਼ਾ ਹੇਠਾਂ ਕਰਕੇ ਹਰਨੇਕ ਸਿੰਘ ਨੂੰ ਗੱਲ ਸੁਨਣ ਲਈ ਇਸ਼ਾਰਾ ਕੀਤਾ ਅਤੇ ਕੰਨ ਚ ਕਿਹਾ, --ਵਿਆਹ ਵਾਲਾ ਕਾਰਡ ਜਰ੍ਹਾ ਧਿਆਨ ਨਾਲ ਖੋਲੀਂ, ਤੇਰੇ ਲਈ ਵਿੱਚ ਕੁੱਝ ਹੈ-- ਹਰਨੇਕ ਸਿੰਘ ਸੋਚੀਂ ਪੈ ਗਿਆ , ਗੁਰਿੰਦਰ ਸਿੰਘ ਨੇ ਵਾਪਸ ਕਾਰ ਮੋੜੀ ਅਤੇ ਆਪਣੇ ਰਾਹੇ ਪੈ ਗਿਆ, ਹਰਨੇਕ ਸਿੰਘ ਕਾਹਲੀ ਨਾਲ ਅੰਦਰ ਗਿਆ ਅਤੇ ਜਿਉਂ ਹੀਂ ਕਾਰਡ ਖੋਲ੍ਹਿਆ ਤੇ ਵਿੱਚ ਵੇਖ ਕੇ ਹੈਰਾਨ ਹੋ ਗਿਆ, ਹੈਂਅ---ਆਹ ਕੀ,---- ਇਹ ਤਾਂ ਚੈੱਕ ਹੈ---- ਉੱਤੇ--- ਨਾਂ ਵੀ ਮੇਰਾ ਹਰਨੇਕ ਸਿੰਘ----ਐਨੇ ਪੈਸੇ -------- ਪੰਜ ਲੱਖ ਰੁਪਈਆ, ਤੇ ਆਹ ਹੋਰ ਵਿੱਚ ਕੀ ਆ---- ਹੈਂਅ--- ਪਰਚੀ ਤੇ ਕੀ ਲਿਖਿਆ ਏ, ਉੱਤੇ ਲਿਖਿਆ ਸੀ, ਹਰਨੇਕ ਸਿੰਘ ਜੀ, ਮੈਂ ਤੁਹਾਡੇ ਘਰ ਦੀ ਹਾਲਤ ਚੰਗੀ ਤਰ੍ਹਾਂ ਸਮਝ ਗਿਆ ਹਾਂ, ਇਹ ਜੋ ਤੈਨੂੰ ਮੈਂ ਪੰਜ ਲੱਖ ਦਾ ਚੈੱਕ ਦੇ ਕੇ ਜਾ ਰਿਹਾ ਹਾਂ,

ਇਸ ਨੂੰ ਕੋਈ ਅਹਿਸਾਨ ਨਾ ਸਮਝਣਾ, ਇਹ ਮੈਂ ਥੋੜ੍ਹੀ ਜਿਹੀ ਤੁਹਾਡੀ ਮਦਦ ਕਰਨ ਦੀ ਕੋਸ਼ਿਸ਼ ਕੀਤੀ ਹੈ, ਇਨਸਾਨੀਅਤ ਅਤੇ ਰਿਸ਼ਤੇਦਾਰ ਹੋਣ ਦੇ ਨਾਤੇ ਇਹ ਮੇਰਾ ਫਰਜ ਸੀ, ਜੋ ਔਖੀ ਵੇਲੇ ਕਿਸੇ ਦੇ ਕੰਮ ਨਾ ਆਏ ਉਹ ਕਾਹਦਾ ਰਿਸ਼ਤੇਦਾਰ, ਇਹ ਤੁਸੀਂ ਭੁੱਲ ਜਾਉ ਕਿ ਇਹ ਪੈਸੇ ਮੈਂ ਤੁਹਾਡੇ ਤੋਂ ਕਦੇ ਵਾਪਿਸ ਲਵਾਂਗਾ, ਮੈਨੂੰ ਪ੍ਰਮਾਤਮਾ ਨੇ ਬਹੁਤ ਕੁਝ ਦਿੱਤਾ ਹੈ, ਮੈਂ ਵੀ ਤਾਂ ਇਸ ਘਰ ਦਾ ਜਵਾਈ ਭਾਈ ਆਂ।

ਕੁਝ ਮੇਰਾ ਵੀ ਫਰਜ ਬਣਦਾ ਹੈ ਕਿ ਔਖੀ ਵੇਲੇ ਤੁਹਾਡੀ ਮਦਦ ਕਰਾਂ ਬੱਸ ਇੱਕ ਬੇਨਤੀ ਜਰੂਰ ਹੈ ਕਿ ਮੇਰਾ ਮੋਹ ਭਰਿਆ ਸੱਦਾ ਕਬੂਲ ਕਰਦੇ ਹੋਏ ਦੋ ਚਾਰ ਦਿਨ ਵਿਆਹ ਤੋਂ ਪਹਿਲਾਂ ਜਰੂਰ ਆ ਜਾਣਾ ਕਿਉਂਕਿ ਵਿਆਹ ਵਾਲਾ ਘਰ ਭੈਣਾ ਭਰਾਂਵਾਂ ਨਾਲ ਹੀ ਸੋਹਣਾ ਲੱਗਦਾ ਹੈ, ਤੁਹਾਡੀ ਉਡੀਕ ਵਿੱਚ ਤੁਹਾਡੇ ਘਰ ਦਾ ਪ੍ਰਹੁਣਾ ਗੁਰਿੰਦਰ ਸਿੰਘ, ਵਾਹ ਭਾਈਆ- ਜੀ, ਮੈਂ ਤੁਹਾਡਾ ਇਹ ਅਹਿਸਾਸ, ਕਿਵੇਂ ਚੁਕਾਂਵਾਂਗਾ , ਮੇਰੀ ਸਕੀ ਭੈਣ ਨੂੰ ਬਿਨਾਂ ਦੱਸਿਆਂ, ਬਿਨਾਂ ਪੁੱਛਿਆਂ ਐਨੇ ਪੈਸੇ ਮੇਰੀ ਮਦਦ ਵਾਸਤੇ ਦੇ ਦਿੱਤੇ ? ਇੰਨਾ ਕਹਿੰਦਿਆਂ ਹੀਂ ਹਰਨੇਕ ਸਿੰਘ ਦੀਆਂ ਅੱਖਾਂ ਭਰ ਆਈਆਂ ਅਤੇ ਗੁਰੂ ਨਾਨਕ ਦੇਵ ਜੀ ਦੀ ਲੱਗੀ ਹੋਈ ਤਸਵੀਰ ਅੱਗੇ ਉਸ ਦੀ ਲੰਮੀ ਉਮਰ ਦੀ ਅਰਦਾਸ ਕਰਦਾ ਹੋਇਆ ਬੈਂਕ ਜਾਣ ਦੀ ਤਿਆਰੀ ਕਰਨ ਲੱਗਾ ।

******

# ਕਮੀਜ਼ ਦਾ ਬਟਨ

ਪੋਹ ਦੇ ਦਿਨ ਹੋਣ ਕਰਕੇ ਠੰਢ ਬਹੁਤ ਜਿਆਦਾ ਸੀ, ਸੁਰੇਸ਼ ਅਜੇ ਵੀ ਬਿਸਤਰੇ ਚੋਂ ਉੱਠਿਆ ਨਹੀਂ ਸੀ, ਸਵੇਰ ਦੇ ਸਾਢੇ ਨੌਂ ਵੱਜ ਚੁੱਕੇ ਸਨ।

ਰਾਤ ਦਾ ਹੀ ਥੋੜ੍ਹਾ ਥੋੜ੍ਹਾ ਮੀਂਹ ਪੈ ਰਿਹਾ ਸੀ,ਸੁਰੇਸ਼ ਨੇ ਹਿੰਮਤ ਕਰਕੇ ਰਜਾਈ ਪਰੇ ਕੀਤੀ, ਅਤੇ ਚਾਹ ਬਣਾਉਣ ਲਈ ਚੌਂਕੇ ਵਿੱਚ ਜਾ ਵੜਿਆ, ਪਤੀਲੀ ਵਿੱਚ ਪਾਣੀ ਲਿਆ ਕੇ ਗੈਸੀ ਚੁੱਲ੍ਹੇ ਤੇ ਰੱਖ ਕੇ ਲਾਈਟਰ ਨਾਲ ਕਿੰਨੀ ਵਾਰੀ ਟਰਾਈ ਕੀਤੀ ਪਰ ਚੁੱਲ੍ਹਾ ਬਲਣ ਦਾ ਨਹੀਂ ਲੈ ਰਿਹਾ ਸੀ, ਸ਼ਾਇਦ ਸੈਲੰਡਰ ਖਤਮ ਹੋ ਚੁੱਕਾ ਸੀ, ਸੁਰੇਸ਼ ਨੇ ਬਾਲਣ ਲਾਕੇ ਮਿੱਟੀ ਦੇ ਬਣੇ ਹੋਏ ਚੁੱਲ੍ਹੇ ਵਿੱਚ ਅੱਗ ਬਾਲਣੀ ਚਾਹੀ, ਪਰ ਬਾਲਣ ਸਿੱਲ੍ਹਾ ਹੋਣ ਕਰਕੇ ਅੱਗ ਨਾ ਬਲੀ, ਫੂਕਾਂ ਮਾਰ ਮਾਰ ਕੇ ਹੰਭ ਗਿਆ ਪਰ ਅੱਗ ਨਾ ਬਲੀ,ਆਖੀਰ ਨੂੰ ਛੱਡ ਕੇ ਅੰਦਰ ਗਿਆ ਤੇ ਸਾਹਮਣੇ ਟੰਗੇ ਹੋਏ ਸ਼ੀਸ਼ੇ ਵਿੱਚ ਆਪਣਾ ਚਿਹਰਾ ਦੇਖਿਆ, ਮੂੰਹ ਸਵਾਹ ਨਾਲ ਕਾਲਾ ਹੋਇਆ ਪਿਆ ਸੀ, ਸ਼ੀਸ਼ੇ ਦੇ ਕੋਲ ਜਾਕੇ ਆਪਣਾ ਚਿਹਰਾ ਸਾਫ ਕੀਤਾ ਤੇ ਆਪਣੇ ਮੂੰਹ ਤੇ ਕੱਸ ਕੱਸ ਕੇ ਚਪੇੜਾਂ ਮਾਰਨ ਲੱਗਾ ਤੇ ਆਪਣੇ ਆਪ ਨੂੰ ਕਿਹਾ, ਕੰਜਰਾ ਤੂੰ ਵੀ ਏਸੇ ਵਾਹ ਜੋਗਾ ਈਂ ਏਂ, ਆਪਣਾ ਹੱਸਦਾ ਵੱਸਦਾ ਘਰ ਆਪ ਹੀ ਉਜਾੜ ਲਿਆ, ਵਿਆਹ ਤੋਂ ਪਹਿਲਾਂ ਬਹੁਤ ਮਾੜੇ ਹਾਲਾਤ ਸਨ ਤੇਰੇ, ਜਦੋਂ ਚੰਨੋ ਤੇਰੇ ਘਰੇ ਆਈ, ਤੇਰੇ ਹਾਲਾਤ ਵੀ ਸੁਧਰ ਗਏ, ਵਿਆਹ ਤੋਂ ਬਾਅਦ,ਤੈਨੂੰ ਨੌਕਰੀ ਮਿਲ ਗਈ, ਜਦੋਂ ਪੈਸੇ ਆਉਣ ਲੱਗੇ, ਤੇ ਮਹਿਫਲਾਂ ਸਜਾਉਣ ਲੱਗ ਪਿਆ, ਚੰਨੋ ਵਿਚਾਰੀ ਅਨਪੜ੍ਹ ਸੀ,ਪਰ ਸਿਆਣੀ ਬੜੀ ਸੀ, ਕਿੰਨਾ ਪਿਆਰ ਕਰਦੀ ਸੀ ਤੈਨੂੰ, ਪਹਿਲਾਂ ਰੋਟੀ ਤੈਨੂੰ ਖੁਆਉਂਦੀ ਸੀ ਤੇ ਫਿਰ ਆਪ ਖਾਂਦੀ ਸੀ,ਹਰ ਗੱਲ ਨਾਲ ਜੀ ਜੀ ਕਰਦੀ ਰਹਿੰਦੀ ਸੀ  ਨਾ ਟੋਲੀਆਂ ਵਿੱਚ ਬਹਿੰਦਾ ਤੇ ਨਾ ਦਾਰੂ ਪੀਂਦਾ, ਆਪਣੀ ਸੋਹਣੀ ਜਿੰਦਗੀ ਜੀਂਦਾ, ਸੁਰੇਸ਼ ਨੇ ਆਪਣੇ ਆਪ ਨੂੰ ਕੋਸਦੇ ਹੋਏ ਨੇ ਅਲਮਾਰੀ ਖੋਲ੍ਹੀ, ਤੇ ਉਹੀ ਕਮੀਜ਼ ਕੱਢ ਕੇ ਹੱਥਾਂ ਵਿੱਚ ਫੜ੍ਹ ਕੇ ਆਖਣ ਲੱਗਾ,--- ਚੰਨੋ--- ਇਸੇ ਕਮੀਜ ਨੇ ਤੇਰਾ ਮੇਰਾ ਵਿਛੋੜਾ ਪਾਇਆ, ਜੇ ਇਸ ਕਮੀਜ ਦਾ ਬਟਨ ਨਾ ਟੁੱਟਦਾ ਤੇ ਤੇਰਾ ਮੇਰਾ   ਰਿਸ਼ਤਾ ਵੀ ਨਾ ਟੁੱਟਦਾ ਕਾਹਦਾ ਬਟਨ ਟੁੱਟਿਆ ਮੇਰੀ ਤਾਂ ਜਿੰਦਗੀ ਨਰਕ ਬਣ ਗਈ, ਉਹ ਕਿਹੋ ਜਿਹੀ ਕੁਲਿਹਣੀ ਘੜੀ ਸੀ,

ਜਿਸਨੇ ਸਾਰਾ ਕੁਝ ਤਬਾਹ ਕਰ ਕੇ ਰੱਖ ਦਿੱਤਾ, ਮੈਨੂੰ ਚੰਗੀ ਤਰ੍ਹਾਂ ਯਾਦ ਹੈ ਜਦੋਂ ਚੰਨੋ ਨੇ ਉਹੀ ਕਮੀਜ਼ ਲਿਆ ਕੇ ਦਿੱਤੀ, ਜਿਸਦਾ ਬਟਨ ਮੇਰੀ ਗਲਤੀ ਨਾਲ ਦਫਤਰ ਵਿੱਚ ਟੁੱਟਾ ਸੀ,ਤੇ ਮੈਂ ਚੰਨੋ ਨੂੰ ਦੱਸਿਆ ਵੀ ਨਾ,ਮੈਂ ਜਲਦੀ ਜਾਣਾ ਸੀ ਟਾਈਮ ਥੋੜ੍ਹਾ ਹੋਣ ਕਰਕੇ ਮੈਨੂੰ ਐਨਾ ਗੁੱਸਾ ਚੜ੍ਹ ਗਿਆ ਤੇ ਉਸ ਵਿਚਾਰੀ ਚੰਨੋ ਦੇ ਪੰਜ ਸੱਤ ਚਪੇੜਾਂ ਕੱਢ ਮਾਰੀਆਂ, ਉਹ ਵਿਚਾਰੀ ਤਰਲੇ ਪਾਉਂਦੀ ਰਹੀ, ਜਿਹੜੀ ਕਦੇ ਜੀਅ ਤੋਂ  ਬਿਨਾਂ ਬੋਲਦੀ ਨਹੀਂ ਸੀ, ਲਿਆਉ ਜੀ ਮੈਂ ਹੁਣੇ ਲਾ ਦਿੰਦੀ ਹਾਂ ਉਹ ਛੇਤੀ ਨਾਲ ਅੰਦਰੋਂ ਸੂਈ ਧਾਗਾ ਵੀ ਲੈ ਆਈ, ਤਰਲੇ ਕਰਨ ਲੱਗੀ, ਲਿਆਉ ਕਰੋ ਉਰ੍ਹਾਂ ਮੈਂ ਹੁਣੇ ਲਾ ਦਿੰਦੀ ਹਾਂ, ਪਰ ਮੇਰੀ ਮੱਤ ਤੇ ਪੜਦਾ ਪੈ ਗਿਆ, ਮੈਂ ਉਹਦੀ ਇੱਕ ਨਾ ਸੁਣੀ, ਕੁੱਟਦੇ ਹੋਏ ਨੇ ਕਿਹਾ, ਤੂੰ ਸਾਰਾ ਦਿਨ ਵਿਹਲੀ ਚੁਗਲੀਆਂ ਕਰਦੀ ਰਹਿੰਨੀ ਏਂ, ਤੂੰ ਇੱਕ ਕਮੀਜ਼ ਦਾ ਬਟਨ ਨਹੀਂ ਲਾ ਸਕਦੀ, ? ਜਾਹ ਮੇਰੇ ਘਰੋਂ ਦਫਾ ਹੋ ਜਾਹ ਮੈਂ ਨਹੀਂ ਤੈਨੂੰ ਰੱਖਣਾ, ਜਾਹ ਚਲੀ ਜਾਹ ਆਪਣੇ ਪੇਕੇ, ਮੈਨੂੰ ਆਪਣੀ ਸ਼ਕਲ ਨਾ ਵਿਖਾਈਂ, ਧੱਕੇ ਮਾਰ ਕੇ ਉਸ ਵਿਚਾਰੀ ਨੂੰ ਘਰੋਂ ਬਾਹਰ  ਕੱਢਤਾ ਤੇ ਘਰ ਨੂੰ ਜੰਦਰਾ ਮਾਰ ਕੇ ਮੈਂ ਦਫਤਰ ਚਲਾ ਗਿਆ,  ਮੈਨੂੰ ਨਹੀਂ ਪਤਾ ਉਹ ਕਿਵੇਂ ਆਪਣੇ ਪੇਕੇ ਗਈ ਹੋਵੇਗੀ, ਪੂਰੇ ਚਾਰ ਸਾਲ ਬੀਤ ਗਏ, ਮੇਰਾ ਬੁਰਾ ਹਾਲ ਹੋ ਗਿਆ,ਦਾਰੂ ਦੇ ਕਾਰਨ ਨੌਕਰੀ ਵੀ ਛੁੱਟ ਗਈ,ਮੈਂ ਦਿਨ ਰਾਤ ਸ਼ਰਾਬ ਨਾਲ ਗੁੱਟ ਰਹਿਣ ਲੱਗਾ, ਇੱਕ ਦਿਨ ਦਾਰੂ ਨਾਲ ਰੱਜ ਕੇ ਉਹਦੇ ਪੇਕੇ ਪਿੰਡ ਗਿਆ ਤੇ ਪਤਾ ਲੱਗਾ, ਕਿ ਚੰਨੋ ਤਾਂ ਵਿਛੋੜਾ ਨਾ ਸਹਾਰਦੀ ਹੋਈ ਰੱਬ ਨੂੰ ਪਿਆਰੀ ਹੋ ਗਈ, ---ਚੰਨੋ ----ਮੈਂ ਤੇਰਾ ਗੁਨਾਹਗਾਰ ਹਾਂ, ਤੇਰੇ ਨਾਲ ਮੈ ਅਨਿਆਂ ਕੀਤਾ ਏ , ਮੈਨੂੰ ਸਜਾ ਮਿਲਣੀ ਚਾਹੀਦੀ ਹੈ, ਮੈਂ ਤੇਰੇ ਤੇ ਬਹੁਤ ਜੁਲਮ ਕੀਤਾ ਏ। ਓ ਦੁਨੀਆਂ ਦੇ ਲੋਕੋ ਆਪਣੀ ਪਤਨੀ ਦੀ ਇੱਜਤ ਕਰਿਆ ਕਰੋ, ਐਂਵੇਂ ਫੋਕਾ ਰੋਹਬ ਨਾ ਜਮਾਇਆ ਕਰੋ ,ਮੈਨੂੰ ਪੁੱਛ ਕੇ ਵੇਖੋ ਘਰਵਾਲੀ  ਤੋਂ ਬਿਨ੍ਹਾਂ ਘਰ ਕਿਵੇਂ ਵੱਢ ਵੱਢ ਖਾਂਦਾ, ਮੈਂ ਉਹਨਾਂ ਵੀਰਾਂ ਨੂੰ ਕਹਿੰਨਾ ਜਿਹੜੇ ਕਹਿੰਦੇ ਮੈਂ ਤੈਨੂੰ ਤਾਲਾਕ ਦੇ ਦੇਣਾ ,ਓ ਰੱਬ ਦਾ ਵਾਸਤਾ ਜੇ ਘਰ ਨਹੀਂ ਜੇ ਬਣਦੇ, ਆਪਣੀਆਂ ਪਤਨੀਆਂ ਨੂੰ ਪਿਆਰ ਕਰਿਆ ਕਰੋ, ਉਹਨਾਂ ਨਾਲ ਦੁੱਖ ਸੁੱਖ ਫੋਲਿਆ ਕਰੋ,ਮੈਂ ਬੜੀ ਗਲਤੀ ਕੀਤੀ ਏ ਤੇ ਅੱਜ ਤੱਕ ਪਛਤਾ ਰਿਹਾ ਹਾਂ, ਤੇ ਜਿਸ ਕਮੀਜ਼ ਨੇ ਮੇਰਾ ਘਰ ਉਜਾੜਿਆ ਉਹਨੂੰ ਚੁੱਲੇ ਚ ਪਾਕੇ ਅੱਗ ਬਾਲਣ ਲੱਗਾ ਆਂ, ਪ੍ਰਮਾਤਮਾ ਤੁਹਾਡੇ ਘਰਾਂ ਵਿੱਚ ਸੁੱਖ ਰੱਖੇ, ----ਚੰਨੋ----ਆਹ ਵੇਖ ਟੁੱਟੇ ਹੋਏ ਬਟਨ ਵਾਲੀ ਕਮੀਜ਼ ਨੂੰ ਮੈਂ ਅੱਗ ਲਾ ਦਿੱਤੀ ਏ, ਅੱਗ ਲਾ ਦਿੱਤੀ ਏ, ਇੰਨਾ ਕਹਿੰਦਿਆਂ ਹੀ ਸੁਰੇਸ਼ ਭਾਵਕ ਹੋ ਗਿਆ ਤੇ ਧਾਹਾਂ ਮਾਰ ਕੇ ਰੋਣ ਲੱਗ ਪਿਆ

# ਪਰਚੀ ਦੀ ਫੀਸ

ਅੱਜ ਸਵੇਰ ਹੁੰਦਿਆਂ ਹੀ ਰਾਮੂ, ਢੋਲੂ ਤੇ ਬਸ਼ੀਰ ਰੋਜ ਦੀ ਤਰ੍ਹਾਂ ਆਪਣੀਆਂ ਕਹੀਆਂ ਤੇ ਹੋਰ ਔਜਾਰ ਚੁੱਕ ਕੇ ਨਵੇਂ ਬਣ ਰਹੇ ਜੀਟੀ ਰੋਡ ਤੇ ਕੰਮ ਕਰਨ ਲਈ ਨਿੱਕਲ ਤੁਰੇ, ਆਪਣੀ ਪੂਰੀ ਲਗਨ ਨਾਲ ਕੰਮ ਕਰ ਰਹੇ ਸਨ। ਆਉਂਦੇ ਜਾਂਦੇ ਰਾਹੀ ਸੱਜਰੇ ਪਏ ਹੋਏ ਪੱਥਰ ਤੋਂ ਮਸਾਂ ਈਂ ਲੰਘਦੇ ਹੋਏ ਪੁੱਛਦੇ, ਬਾਈ ਕਦੋਂ ਤੱਕ ਸੜਕ ਬਣ ਜਾਏਗੀ, ਤਾਂ ਰਾਮੂ ਝੱਟ ਈ ਆਖ ਦੇਂਦਾ, ਸਰਦਾਰ ਜੀ, ਬੱਸ ਥੋੜ੍ਹੇ ਦਿਨ ਔਰ ਆਪ ਕੋ ਤਕਲੀਫ ਝੇਲਣੀ ਪੜੇਗੀ, ਹਮ ਜਲਦੀ ਹੀ ਇਸ ਕਾ ਕਾਮ ਨਿਪਟਾ ਦੇਂਗੇ, ਅੱਜ ਬਿਸ਼ਨ ਸਿੰਹੁ ਵੀ ਆਪਣੇ ਖੇਤ ਚੋਂ ਪੱਠੇ ਵੱਢਣ ਲਈ ਜਲਦੀ ਘਰੋਂ ਆ ਗਿਆ, ਬਿਸ਼ਨ ਸਿੰਘ ਦਾਤਰੀ ਪੱਠਿਆਂ ਦੇ ਟੱਕ ਵਿੱਚ ਰੱਖ ਕੇ ਸੜਕ ਤੇ ਕੰਮ ਕਰਦੇ ਹੋਏ ਮਜਦੂਰਾਂ ਦੇ ਕੋਲ ਆ ਖਲੋਤਾ ਅਤੇ ਉਹਨਾਂ ਨਾਲ ਗੱਲੀਂ ਰੁੱਝ ਗਿਆ। ਅਚਾਨਕ ਹੀ ਰਾਮੂ ਗੱਲਾਂ ਕਰਦਾ ਕਰਦਾ ਇੱਕ ਦਮ ਆਪਣਾ ਢਿੱਡ ਫੜ ਕੇ ਉੱਚੀ ਉੱਚੀ ਰੋਣ ਲੱਗ ਪਿਆ, ਛੇਤੀ ਨਾਲ ਕੰਮ ਛੱਡ ਕੇ ਉਹਦੇ ਸਾਥੀ ਭੱਜ ਕੇ ਕੋਲ ਆਏ, ਪੁੱਛਣ ਲੱਗੇ ,ਅਰੇ ਰਾਮੂ ਕਿਆ ਹੂਆ ਕਿਆ ਹੂਆ, ਰਾਮੂ ਨੇ ਰੋਂਦੇ ਹੋਏ ਨੇ ਕਿਹਾ, ਮੇਰੇ ਪੇਟ ਮੇ ਬਾਹੁਤ ਦਰਦ ਹੋ ਰਹਾ ਹੈ, ਬਿਸ਼ਨ ਸਿੰਘ ਨੇ ਰਾਮੂ ਦੀ ਗੱਲ ਸੁਣ ਕੇ ਕਿਹਾ, ਚਲੋ ਜਲਦੀ ਕਰੋ ਇਹਨੂੰ ਡਾਕਟਰ ਕੋਲ ਲੈ ਚੱਲੀਏ, ਆਹ ਥੋੜ੍ਹੀ ਦੂਰ ਈ ਹਸਪਤਾਲ ਹੈ, ਬਿਸ਼ਨ ਸਿੰਘ ਨੇ ਇੱਕ ਆ ਰਹੀ ਗੱਡੀ ਨੂੰ ਹੱਥ ਦਿੱਤਾ ਤੇ ਉਸ ਤੇ ਬਿਠਾ ਕੇ ਰਾਮੂ ਨੂੰ ਹਸਪਤਾਲ ਲੈ ਗਏ, ਬਿਸ਼ਨ ਸਿੰਘ ਜਲਦੀ ਨਾਲ ਗੱਡੀ ਤੋਂ ਉੱਤਰਿਆ ਤੇ ਰਾਮੂ ਨੂੰ ਸਹਾਰਾ ਦੇ ਕੇ ਥੱਲੇ ਉਤਾਰ ਲਿਆ ।

ਇੰਜ ਲੱਗਿਆ ਜਿਵੇਂ ਰਾਮੂ ਦਾ ਦਰਦ ਕੁਝ ਘਟ ਗਿਆ ਹੋਵੇ, ਬਿਸ਼ਨ ਸਿੰਘ ਨੇ ਪੁੱਛਿਆ, ਰਾਮੂ ਕੁਝ ਫਰਕ ਪੈ ਗਿਆ ਲੱਗਦਾ? ਰਾਮੂ ਨੇ ਹਾਂ ਵਿੱਚ ਸਿਰ ਹਿਲਾਇਆ ਤੇ ਕਿਹਾ, ਹਾਂ ਸਰਦਾਰ ਜੀ ਦਰਦ ਕੁਛ ਕਮ ਹੂਆ ਹੈ, ਬਿਸ਼ਨ ਸਿੰਘ ਰਾਮੂ ਨੂੰ ਫੜ ਕੇ ਅੰਦਰ ਲੈ ਗਿਆ, ਤੇ ਸਾਹਮਣੇ ਚਿੱਟੀ ਵਰਦੀ ਚ ਬੈਠੀ ਮੈਡਮ ਨੂੰ ਕਿਹਾ, --ਬੇਟਾ, ---ਧੀਏ ਇਹ ਸੜਕ ਤੇ ਕੰਮ ਕਰਨ ਵਾਲੇ ਮਜਦੂਰ ਨੇ, ਤੇ ਇਹਨੂੰ ਇੱਕ ਦਮ ਬਹੁਤ ਜਿਆਦਾ ਦਰਦ ਉੱਠਿਆ ਸੀ, ਪਰ ਹੁਣ

ਆਪਣੇ ਆਪ ਹੀ ਘੱਟ ਗਿਆ ਹੈ, ਅਸੀਂ ਡਾਕਟਰ ਤੋਂ ਇਹਦਾ ਚੈੱਕ ਅੱਪ ਕਰਵਾਉਣਾ ਹੈ, ਉਸ ਮੈਡਮ ਨੇ ਅੱਗੋਂ ਕਿਹਾ, ਬਾਪੂ ਜੀ ਪਹਿਲਾਂ ਇਹਦੀ ਪਰਚੀ ਬਣਵਾਉ, ਡਾਕਟਰ ਦੇ ਚੈੱਕ ਕਰਨ ਦੀ ਫੀਸ ਦੋ ਸੌ ਰੁਪਈਆ ਹੈ--ਦੋ ਸੌ ਰੁਪਏ ਫੀਸ ? ਬਿਸ਼ਨ ਸਿੰਘ ਸੋਚੀਂ ਪੈ ਗਿਆ ---ਰਾਮੂ ਨੇ ਕਿਹਾ ਸਰਦਾਰ ਜੀ, ਮੈ ਬਿਲਕੁਲ ਠੀਕ ਹੂੰ ਅਭੀ ਮੁਝੇ ਦਰਦ ਨਹੀਂ ਹੋ ਰਹਾ ਹੈ,-- ਡਾਕਟਰਨੀ ਸਾਹਿਬਾ ---ਹਮ ਸਾਰਾ ਦਿਨ ਕਾਮ ਕਰਤੇ ਹੈਂ ਤਬ ਜਾਕੇ ਹਮੇ ਦੋ ਸੌ ਰੁਪਏ ਮਿਲਤੇ ਹੈਂ, ਵੋ ਭੀ ਕਈ ਬਾਰ ਮਾਂਗਨੇ ਪਰ। ਆਪ ਇਸ ਏ -ਸੀ ਕਮਰੇ ਮੈਂ ਬੈਠੇ ਹੋ, ਆਪ ਕਿਆ ਜਾਨੇ ਪੈਸਾ ਕੈਸੇ ਕਮਾਇਆ ਜਾਤਾ ਹੈ, ਆਪ ਕੇ ਡਾਕਟਰ ਕੀ ਦੇਖਨੇ ਕੀ ਫੀਸ ਅਗਰ ਚਾਲੀ ਪਚਾਸ ਰੁਪਏ ਭੀ ਹੋਤੀ ਤੋ ਹਮ ਦੇ ਦੇਤੇ, ਲੇਕਿਨ ਕਿਆ ਕਰੇਂ ਮੈਡਮ, ਅਪਨਾ ਚੈੱਕ ਅਪ ਕਰਵਾਨੇ ਕੇ ਲੀਏ, ਦੋ ਸੌ ਰੁਪਏ ਕਹਾਂ ਸੇ ਲਾਂਏਂ ਔਰ ਅਪਨੇ ਬੱਚੋਂ ਕੋ ਰਾਤ ਕੋ ਕਿਆ ਖਿਲਾਂਏਗੇ। ਹਮੇਂ ਐਸੇ ਡਾਕਟਰ ਸੇ ਇਲਾਜ ਨਹੀ ਕਰਵਾਨਾ ਹੈ, ਜਿਸਕੀ ਦੇਖਨੇ ਕੀ ਹੀ ਫੀਸ ਦੋ ਸੌ ਰੁਪਏ ਹੋ, ਹਮ ਬਿਲਕੁਲ ਠੀਕ ਹੈਂ ,ਹਮ ਬਿਲਕੁਲ ਠੀਕ ਹੈਂ, ਰਾਮੂ ਹੌਲੀ ਹੌਲੀ ਆਪਣੀਆਂ ਅੱਖਾਂ ਪੂੰਝਦਾ ਹੋਇਆ ਹਸਪਤਾਲ ਚੋਂ ਬਾਹਰ ਵੱਲ ਨੂੰ ਨਿਕਲ ਤੁਰਿਆ, ਬਿਸ਼ਨ ਸਿੰਘ ਵੀ ਰਾਮੂ ਦੇ ਪਾਟੇ ਹੋਏ ਕੱਪੜੇ ਦੇਖ ਕੇ ਭਾਵੁਕ ਹੋਇਆ ਪਿੱਛੇ ਪਿੱਛੇ ਤੁਰ ਪਿਆ।

******

# ਗਲਤ ਫਹਿਮੀ

ਅੱਜ ਸਵੇਰੇ ਅੰਮ੍ਰਿਤ ਵੇਲੇ ਜਦੋਂ ਗੁਰਦੁਆਰਾ ਸਾਹਿਬ ਤੋਂ ਬਾਬਾ ਜੀ ਦੀ ਆਵਾਜ ਕੰਨੀ ਪਈ, ਤਾਂ ਮਨਜੀਤ ਜਲਦੀ ਜਲਦੀ ਆਪਣੇ ਬਿਸਤਰੇ ਤੋਂ ਉੱਠ ਖਲੋਤੀ, ਅੱਜ ਉਸਨੇ ਅਦਾਲਤ ਵਿੱਚ ਜਲਦੀ ਜੁ ਪਹੁੰਚਣਾ ਸੀ, ਜਿੱਥੇ ਉਸਦੇ ਪੁੱਤਰ ਦੀ ਹੁਕਮ ਦੀ ਤਾਰੀਕ ਸੀ ਵੈਸੇ ਵੀ ਉਹ ਤਾਂ ਪਹਿਲਾਂ ਹੀ ਜਾਗ ਰਹੀ ਸੀ, ਕਿਉਂਕਿ ਉਸਨੂੰ ਸਾਰੀ ਰਾਤ ਨੀਂਦ ਨਹੀਂ ਆਈ ਸੀ। ਇਹ ਤਾਂ ਉਸਦੀ ਰੋਜ ਦੀ ਆਦਤ ਬਣ ਗਈ ਸੀ। ਮੰਜੇ ਤੇ ਪਈ ਪਈ ਬਥੇਰੀਆਂ ਅੱਖਾਂ ਬੰਦ ਕਰਦੀ,ਪਰ ਚੰਦਰੀ ਨੀਂਦ ਕਿਤੇ ਖੰਭ ਲਾਕੇ ਉੱਡ ਗਈ ਸੀ । ਕਿਤੇ ਈ ਆ ਮਾੜਾ ਜਿਹਾ ਹੁਲਾਰਾ ਨੀਂਦ ਦਾ ਭਾਂਵੇ ਕਿਤੇ ਆਉਂਦਾ ਹੋਵੇ,ਪਰ ਜਦੋਂ ਕਿਤੇ ਭੁੱਲ ਭੁਲੇਖੇ ਸੌਂ ਵੀ ਜਾਂਦੀ ਤਾਂ ਉਸ ਦੇ ਕੰਨਾਂ ਵਿੱਚ ਤਾਈ ਬੰਤੋ ਦੇ ਉਹੀ ਬੋਲ ਕੰਨਾਂ ਵਿੱਚ ਗੂੰਜਦੇ ਜਿੰਨਾਂ ਬੋਲਾਂ ਨੇ ਦੋ ਹੱਸਦੇ ਵੱਸਦੇ ਘਰ ਤਬਾਹ ਕਰ ਕੇ ਰੱਖ ਦਿੱਤੇ ਸੀ। ਉਹ ਜਦੋਂ ਵੀ ਕਿਤੇ ਇਕੱਲੀ ਹੁੰਦੀ ਤਾਂ ਪੁਰਾਣੀਆਂ ਯਾਦਾਂ ਵਿੱਚ ਖੋ ਜਾਂਦੀ, ਉਸ ਮਨਹੂਸ ਦਿਨ ਨੂੰ ਯਾਦ ਕਰਕੇ ਉੱਚੀ ਉੱਚੀ ਰੋ ਪੈਂਦੀ, ਅੱਜ ਤੋਂ ਕੋਈ ਤਿੰਨ ਕੁ ਸਾਲ ਪਹਿਲਾਂ ਦੀ ਗੱਲ ਹੈ। ਸਵੇਰ ਦਾ ਕੋਈ ਦਸ ਕੁ ਵਜੇ ਦਾ ਟਾਈਮ ਸੀ ਤਾਈ ਬੰਤੋ ਪਤਾ ਨਹੀਂ ਕਿੱਥੋਂ ਆ ਰਹੀ ਸੀ, ਜਦੋਂ ਮਨਜੀਤ ਕੌਰ ਦੇ ਘਰ ਦੇ ਕੋਲੋਂ ਦੀ ਲੰਘਣ ਲੱਗੀ ਤਾਂ ਉਸਦੀ ਨਜਰ ਉਹਨਾਂ ਦੋ ਮੁੰਡਿਆਂ ਤੇ ਪਈ ਜੋ ਮਨਜੀਤ ਕੌਰ ਦੀ ਨੂੰਹ ਸਰਬੀ ਤੋਂ ਕਿਸੇ ਦੇ ਘਰ ਦੇ ਬਾਰੇ ਪੁੱਛ ਰਹੇ ਸਨ (ਜੋ ਆਪਣੇ ਹੀ ਗੇਟ ਚ ਖੜੀ ਸੀ) ਪਰ ਤਾਈ ਬੰਤੋ ਨੇ ਉਸਦਾ ਕੋਈ ਹੋਰ ਈ ਮਤਲਬ ਕੱਢ ਲਿਆ ਸੀ। ਬਿਨਾਂ ਸੋਚੇ ਸਮਝੇ ਮੂੰਹ ਵਿੱਚ ਬੁੜ-ਬੁੜ ਕਰਦੀ ਤੁਰੀ ਜਾ ਰਹੀ ਸੀ,ਅੱਗੋਂ ਹੋਣੀ ਸ਼ਾਮਤ ਨੂੰ ਸਰਬੀ ਦੀ ਸੱਸ ਮਨਜੀਤ ਟੱਕਰ ਗਈ ਉਸਨੂੰ ਵੇਖ ਕੇ ਤਾਈ ਬੰਤੋ ਉੱਚੀ ਉੱਚੀ ਆਖਣ ਲੱਗ ਪਈ, ਹਾਏ-ਹਾਏ ਲੋਹੜਾ ਆ ਗਿਆ ਲੋਹੜਾ, ਕੋਈ ਸ਼ਰਮ ਹਯਾ ਈ ਹੈਨੀ ਅੱਜ ਕੱਲ੍ਹ ਦੀਆਂ ਨੂੰਹਾਂ ਧੀਆਂ ਨੂੰ ,ਕਿਵੇਂ ਆਕੜ ਆਕੜ ਕੇ ਖਲੋਂਦੀਆਂ ਆਪਣੇ ਯਾਰਾਂ ਖਸਮਾਂ ਅੱਗੇ, ਕੀਹਦੀ ਗੱਲ ਕਰਦੀ ਆਂ ਤਾਈ ਕਿਹਨੂੰ ਗਾਲਾਂ ਕੱਢੀ ਜਾਨੀ ਆਂ, ਮਨਜੀਤ ਨੇ ਕੋਲ ਖਲੋਂਦੀ ਹੋਈ ਨੇ ਕਿਹਾ।

ਮੈ ਕਿਹਨੂੰ ਗਾਲਾਂ ਕੱਢਣਣੀਆਂ ਨੇ ਸਿਰ ਜਣਦਿਆਂ ਦਾ, ਤੇਰੀ ਨੂੰਹ ਦੀ ਗੱਲ ਕਰਨੀ ਆਂ, ਜਿਹੜੀ ਨਵੀਂ ਸਹੇੜ ਕੇ ਲਿਆਂਦੀ ਏ ਤੂੰ, ਤਾਈ ਬੰਤੋ ਨੇ ਤਾਹਨੇ ਮਾਰਦਿਆਂ ਕਿਹਾ। ਕਿਉਂ, ਕੀ ਕਰਤਾ ਮੇਰੀ ਨੂੰਹ ਨੇ, ਮਨਜੀਤ ਨੇ ਹੈਰਾਨ ਹੋ ਕੇ ਪੁੱਛਿਆ, ਜਾ ਕੇ ਆਪਣੀ ਨੂੰਹ ਤੋਂ ਪੁੱਛ ਮੈਥੋਂ ਕੀ ਪੁੱਛਦੀਂ ਆਂ, ਜੇ ਫਿਰ ਵੀ ਮੈਥੋਂ ਈਂ ਪੁੱਛਣਾ ਈਂ ਤਾਂ ਸੁਣ, ਆਹ ਨਾਲ ਦੇ ਪਿੰਡ ਦਾ ਜੈਲਦਾਰਾਂ ਦਾ ਸ਼ੋਕਰਾ ਤੇ ਨਾਲ ਇੱਕ ਹੋਰ ਮਸ਼ਟੰਡਾ ਤੇਰੇ ਨੂੰਹ ਨਾਲ ਹੱਸ ਹੱਸ ਕੇ ਮਸ਼ਕਰੀਆਂ ਕਰੀ ਜਾਂਦੇ ਸੀ ,ਉਧਰੋਂ ਮੈ ਆ ਗਈ ਤੇ ਮੈਨੂੰ ਵੇਖ ਕੇ ਭੱਜ ਗਏ, ਮਨਜੀਤ ਕੌਰ ਨੇ ਏਨੀ ਗੱਲ ਤਾਈ ਬੰਤੋ ਦੇ ਮੂੰਹੋਂ ਸੁਣੀ ਤੇ ਪਾਣੀ ਪਾਣੀ ਹੋ ਗਈ। ਬੱਸ ਫੇਰ ਕੀ ਸੀ ਉਹੀ ਹੋਇਆ ਜਿਸ ਦਾ ਡਰ ਸੀ, ਘਰੇ ਜਾਂਦਿਆ ਈਂ ਮਨਜੀਤ ਦਾ ਪਾਰਾ ਚੜ੍ਹ ਗਿਆ, ਆਪਣੇ ਮੁੰਡੇ ਨੂੰ ਆਵਾਜ ਮਾਰ ਕੇ ਕਿਹਾ, --ਸੋਨੂੰ ---ਵੇ ਸੋਨੂੰ ਜਲਦੀ ਬਾਹਰ ਆ,ਇਸ ਕੁਲਿਹਣੀ ਨੂੰ ਹੁਣੇ ਈਂ ਇਹਦੇ ਪੇਕੇ ਛੱਡ ਕੇ ਆ, ਇਹਨੇ ਅੱਜ ਨਵਾਂ ਈਂ ਚੰਨ ਚਾੜ੍ਹਤਾ, ਕਿਉਂ ਕੀ ਹੋਇਆ, ਸੋਨੂੰ ਨੇ ਬਾਹਰ ਆਉਂਦੇ ਹੋਏ ਨੇ ਪੁੱਛਿਆ। ਤੈਨੂੰ ਕਿੰਨੀ ਵਾਰੀ ਕਿਹਾ ਬਹੁਤਾ ਸਿਰ ਤੇ ਨਾ ਚੜ੍ਹਾ ਇਹਨੂੰ ਪਰ ਤੂੰ ਸਮਝਿਆ ਨਹੀਂ, ਅੱਜ ਇਹਨੇ ਸਾਰੇ ਪਿੰਡ ਚ ਥੂਹ ਥੂਹ ਕਰਵਾ ਤੀ, ਪਰ ਮੰਮੀ ਹੋਇਆ ਕੀ ਐ, ਕੀ ਕੀਤਾ ਏ ਸਰਬੀ ਨੇ, (ਘਰਵਾਲੇ) ਸੋਨੂੰ ਨੇ ਖਿੱਝ ਕੇ ਕਿਹਾ ?

ਤੇਰੀ ਸਰਬੀ ਜੈਲਦਾਰਾਂ ਦੇ ਮੁੰਡੇ ਨਾਲ ਪਿਆਰ ਦੀਆਂ ਪੀਂਘਾਂ ਪਾਉਣ ਦੀ ਤਿਆਰੀ ਕਰ ਰਹੀ ਐ। ਇਹ ਸਭ ਝੂਠ ਐ ਮਾਂ, ਤੈਨੂੰ ਕਿਹਨੇ ਕਿਹਾ, ਸੋਨੂੰ ਨੇ ਸਰਬੀ ਦੀ ਸਫਾਈ ਦੇਂਦਿਆਂ ਕਿਹਾ। ਇਹਨੂੰ ਪੁੱਛ ਤਾਂ ਸਹੀ ਉਹ ਕੌਣ ਸੀ ਜਿਹਦੇ ਨਾਲ ਗੱਲਾਂ ਮਾਰਦੀ ਸੀ।

ਹਾਅ ਮੈ ਮਰ ਗੀ ਮੰਮੀ ਇਹ ਕੀ ਰਹੇ ਹੋ, ਉਹ ਤਾਂ ਹਾਅ ਗੁਆਂਢੀ ਜੀਤੇ ਦਿਹਾੜੀਦਾਰ ਦੇ ਘਰੇ ਆਏ ਸੀ, ਤੇ ਉਹਦੇ ਘਰ ਨੂੰ ਜੰਦਰਾ ਵੱਜਾ ਸੀ, ਤੇ ਮੈਨੂੰ ਵੇਖ ਕੇ ਮੈਥੋਂ ਪੁੱਛਣ ਲੱਗ ਪਏ ਕਿ ਕਿੱਥੇ ਗਏ ਆ, ਮੈ ਕਿਹਾ ਸਾਨੂੰ ਕਿਹੜਾ ਦੱਸ ਕੇ ਗਏ ਆ, ਸਾਨੂੰ ਨਹੀਂ ਪਤਾ।

ਸਰਬੀ ਨੇ ਡਰਦੀ ਹੋਈ ਨੇ ਕਿਹਾ। ਆਹੋ ਸਾਰੇ ਪਿੰਡ ਚੋਂ ਇੱਕ ਤੂੰ ਹੀ ਰਹਿ ਗਈ ਸੀ ਦੱਸਣ ਵਾਲੀ, ਕਿੱਡੇ ਬਹਾਨੇ ਬਣਾਉਂਦੀ ਆਂ, ਵੇ ਮੁੰਡਿਆ ਫੜ ਇਹਨੂੰ ਗੁੱਤੋਂ ਤੇ ਛੱਡਕੇ ਆ ਇਹਦੇ ਮਾਂ ਪਿਉ ਕੋਲ

ਮਨਜੀਤ ਨੇ ਗੁੱਸੇ ਚ ਲਾਲ ਹੋਈ ਨੇ ਕਿਹਾ, ਮੰਮੀ ਇਹਨੂੰ ਬਾਅਦ ਚ ਛੱਡ ਕੇ ਆਊਂਗਾ, ਪਹਿਲਾਂ ਮੈ ਉਸ ਕੰਜਰ ਨਾਲ ਨਜਿੱਠ ਕੇ ਆਉਨਾ, ਜਿਹੜਾ ਰਾਂਝਾ ਬਣਿਆ ਫਿਰਦਾ ਆ ਨਾ। ਸੋਨੂੰ ਨੇ ਅੰਦਰ ਵੱਲ ਨੂੰ ਭੱਜਦਿਆਂ ਕਿਹਾ। ਵੇ ਉਹਦਾ ਬੇਗਾਨੇ ਪੁੱਤ ਦਾ ਕੀ ਕਸੂਰ ਆ, ਜੇ ਮਾਰਨਾ ਆਂ ਤੇ ਇਸ ਕੰਜਰੀ ਨੂੰ ਮਾਰ ਜਿਹਦੇ ਸਾਰੇ ਪੁਆੜੇ ਆ, ਸੋਨੂੰ ਦੇ ਮਗਰ ਅੰਦਰ ਵੱਲ ਨੂੰ ਭੱਜਦੀ ਹੋਈ ਮਨਜੀਤ ਬੋਲੀ।

(ਪਰ ਸੋਨੂੰ ਅੰਦਰੋਂ ਨੰਗੀ ਤਲਵਾਰ ਲੈਕੇ ਬਾਹਰ ਵੱਲ ਨੂੰ ਭੱਜ ਕੇ ਆਇਆ, ਸਰਬੀ ਨੇ ਰੋਕਣ ਦੀ ਕੋਸ਼ਿਸ਼ ਕੀਤੀ) ਮੈਂ ਤੈਨੂੰ ਕਹਿੰਨਾ ਪਰ੍ਹਾਂ ਹੱਟ ਜਾ ਨਹੀਂ ਤਾਂ ਡੱਕਰੇ ਕਰ ਦੂੰ, ਸੋਨੂੰ ਨੇ ਹੱਥ ਨਾਲ ਸਮਝਾਉਂਦੇ ਹੋਏ ਨੇਂ ਕਿਹਾ, ਜਿੰਨੇ ਚਿਰ ਨੂੰ ਮਨਜੀਤ ਬਾਹਰ ਆਈ ਉਨੇ ਚਿਰ ਨੂੰ ਸੋਨੂੰ ਤਲਵਾਰ ਲੈ ਕੇ ਗੇਟੋਂ ਬਾਹਰ ਭੱਜ ਗਿਆ ਸੀ, ਵੇ ਕੋਈ ਫੜੋ ਇਹਨੂੰ ਜਾਉ ਭੱਜ ਕੇ ਜਾਉ ਕੋਈ ਜਣਾ ਫੜੋ, ਰੋਂਦੀ ਕੁਰਲਾਉਂਦੀ ਮਨਜੀਤ ਮਗਰ ਭੱਜੀ ਜਾ ਰਹੀ ਸੀ, ਸੋਨੂੰ ਕਿਸੇ ਤੋਂ ਨਾ ਰੁਕਿਆ ਅਤੇ ਜੈਲਦਾਰਾਂ ਦੇ ਇੱਕਲੌਤੇ ਪੁੱਤ ਦੇ ਸੀਨੇ ਚੋਂ ਤਲਵਾਰ ਪਾਰ ਕਰ ਦਿੱਤੀ ਜੋ ਉਸੇ ਥਾਂਏ ਢੇਰੀ ਹੋ ਗਿਆ।

ਜਿਸਦਾ ਕਸੂਰ ਸਿਰਫ ਇੰਨਾ ਸੀ ਕਿ ਸਰਬੀ ਨੂੰ ਜੀਤੇ ਦੇ ਨਾ ਘਰੇ ਹੋਣ ਬਾਰੇ ਪੁੱਛ ਬੈਠਾ, ਜੋ ਵਿਚਾਰਾ ਬਿਲਕੁਲ ਬੇਕਸੂਰ ਸੀ। ਤਾਈ ਬੰਤੋ ਦੀ ਚੁਗਲੀ ਅਤੇ ਗਲਤਫਹਿਮੀ ਨੇ ਦੋ ਹੱਸਦੇ ਵੱਸਦੇ ਘਰ ਉਜਾੜ ਦਿੱਤੇ ਸਨ।

******

# ਬਾਪੂ ਦੇ ਭੋਗ ਤੇ ਪੜ੍ਹੀ ਬਾਪੂ ਦੀ ਚਿੱਠੀ

## ਅਸਲੀਅਤ ਨੂੰ ਦਰਸਾਉਂਦੀ ਕਹਾਣੀ

ਅੱਜ ਨਿਰਮਲ ਸਿੰਘ ਦੋਵੇਂ ਹੱਥ ਜੋੜ ਕੇ ਆਪਣੇ ਘਰ ਦੇ ਬਾਹਰ ਟੈਂਟ ਨਾਲ ਬਣੇ ਹੋਏ ਫੈਂਸੀ ਗੇਟ ਦੇ ਬਾਹਰ ਖੜਾ ਸੀ। ਜੋ ਵੀ ਸਾਕ ਸਬੰਧੀ ਰਿਸ਼ਤੇਦਾਰ ਆ ਰਹੇ ਸਨ, ਉਹਨਾਂ ਨੂੰ ਜੀ ਆਇਆਂ ਆਖ ਰਿਹਾ ਸੀ, ਅਤੇ ਉਹਨੂੰ ਨੂੰ ਚਾਹ ਪਾਣੀ ਪੀ ਕੇ ਫਿਰ ਅੱਗੇ ਜਾਣ ਲਈ ਕਹਿ ਰਿਹਾ ਸੀ। ਉਸਦੇ ਸੱਜੇ ਖੱਬੇ ਗੰਨਮੈਨ ਖੜੇ ਹੋਏ ਸਨ ਜੋ ਸਿਆਸਤ ਵਿੱਚ ਹੋਣ ਕਾਰਨ ਸਰਕਾਰ ਨੇ ਦਿੱਤੇ ਹੋਏ ਸਨ। ਇਲਾਕੇ ਦੇ ਕੁਝ ਨੌਜਵਾਨ ਵੀ ਨਾਲ ਖੜੇ ਦਿਖਾਈ ਦੇ ਰਹੇ ਸਨ। ਨਿਰਮਲ ਸਿੰਘ ਆਸ ਪਾਸ ਦੇ ਇਲਾਕੇ ਵਿੱਚ ਕਾਫੀ ਅਸਰ ਰਸੂਖ ਰੱਖਣ ਵਾਲਾ ਬੰਦਾ ਸੀ। ਭੀੜ ਕਾਫੀ ਇਕੱਠੀ ਹੋ ਰਹੀ ਸੀ। ਦੂਰ-ਦੂਰ ਤੋਂ ਲੋਕ ਕਾਰਾਂ ਗੱਡੀਆਂ ਤੇ ਆ ਰਹੇ ਸਨ । ਨਿਰਮਲ ਸਿੰਘ ਨੇ ਬਹੁਤ ਵੱਡਾ ਪ੍ਰੋਗਰਾਮ ਕੀਤਾ ਹੋਇਆ ਸੀ, ਕਿਉਂਕਿ ਅੱਜ ਉਸਦੇ ਪਿਤਾ ਜੀ ਦਾ ਭੋਗ ਸੀ ,ਜੋ ਪਿਛਲੇ ਕੁਝ ਦਿਨਾਂ ਤੋਂ ਆਕਾਲ ਚਲਾਣਾ ਕਰ ਗਏ ਸਨ। ਹਲਵਾਈਆਂ ਨੇ ਕਈ ਤਰ੍ਹਾਂ ਦੇ ਪਕਵਾਨ ਤਿਆਰ ਕੀਤੇ ਹੋਏ ਸਨ, ਜਿੰਨਾਂ ਨੂੰ ਵੇਟਰ ਮੇਜਾਂ ਉੱਤੇ ਕਿਸੇ ਵਿਆਹ ਵਾਂਗੂੰ ਸਜਾ ਰਹੇ ਸਨ। ਜੋ ਵੀ ਭੈਣ ਭਾਈ ਆ ਰਿਹਾ ਸੀ ,ਚਾਹ ਪਾਣੀ ਪੀ ਕੇ ਹੀ ਮੱਥਾ ਟੇਕਣ ਲਈ ਅੱਗੇ ਜਾ ਰਿਹਾ ਸੀ। ਨੌਂਵੇਂ ਪਾਤਸ਼ਾਹ ਦੇ ਸਲੋਕ ਸ਼ੁਰੂ ਹੋ ਚੁੱਕੇ ਸਨ, ਕੀਰਤਨ ਕਰਨ ਵਾਲੇ ਰਾਗੀ ਸਿੰਘ ਵੀ ਇੱਕ ਪਾਸੇ ਬਿਰਾਜਮਾਨ ਹੋ ਚੁੱਕੇ ਸਨ। ਜਿਹੜੇ ਬਾਪੂ ਜੀ ਆਕਾਲ ਚਲਾਣਾ ਕਰ ਗਏ ਸਨ, ਉਹਨਾਂ ਦੀ ਇਕਲੌਤੀ ਪੁੱਤਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਾਹਮਣੇ ਬਾਹਰ ਬੀਬੀਆਂ ਵਿੱਚ ਬੈਠੀ, ਰੋਈ ਜਾ ਰਹੀ ਸੀ, ਇੱਕ ਹੱਥ ਵਿੱਚ ਉਹੀ ਚਿੱਠੀ ਸੀ, ਜੋ ਬਾਪੂ ਜੀ ਨੇ ਆਕਾਲ ਚਲਾਣਾ ਕਰਨ ਤੋਂ ਪਹਿਲਾਂ ਕਿਸੇ ਤੋਂ ਲਿਖਾ ਕੇ ਇਹ ਕਹਿ ਕੇ ਸੌਂਪੀ ਸੀ ਕਿ ਮੇਰੇ ਪੈਂਦੇ ਹੋਏ ਭੋਗ ਤੇ, ਅਰਦਾਸ ਤੋ ਬਾਅਦ, ਕੋਈ ਵੀ ਰਸਮ ਕਰਨ ਤੋਂ ਪਹਿਲਾਂ, ਇਹ ਬਾਬਾ ਜੀ ਨੂੰ ਦਿੱਤੀ ਜਾਵੇ ਅਤੇ ਉਸਦੇ ਦੁਆਰਾ ਸਾਰੀ ਸੰਗਤ ਵਿੱਚ ਪੜ ਕੇ ਸੁਣਾਈ ਜਾਵੇ। ਹੁਣ ਭੋਗ ਪੈ ਚੁੱਕਾ ਸੀ, ਰਾਗੀ ਸਿੰਘਾਂ ਨੇ ਕੀਰਤਨ ਦੀ ਸਮਾਪਤੀ ਕੀਤੀ ਅਤੇ ਅੰਤਿਮ ਅਰਦਾਸ ਲਈ ਸਾਰੀ ਸੰਗਤ ਉੱਠ ਕੇ ਖੜੀ ਹੋ

ਗਈ ਸੀ ਪਰ ਬਾਪੂ ਜੀ ਦੀ ਬੇਟੀ ਕਿਸੇ ਡੂੰਘੀ ਸੋਚ ਵਿੱਚ ਡੁੱਬੀ ਹੋਈ ਸੀ, ਉਸਨੂੰ ਬਾਰ ਬਾਰ ਇੱਕੋ ਗੱਲ ਈ ਸਤਾ ਰਹੀ ਸੀ, ਕਿ ਆਖ਼ਰ ਇਸ ਚਿੱਠੀ ਵਿੱਚ ਬਾਪੂ ਜੀ ਨੇ ਕੀ ਲਿਖਿਆ ਹੋਏਗਾ। ਜਿਸਨੂੰ ਖੋਲ੍ਹਣ ਦੀ ਮਨਾਹੀ ਸੀ। ਬਾਪੂ ਜੀ ਨੇ ਚਿੱਠੀ ਦੇਣ ਲੱਗਿਆਂ ਆਪਣੀ ਬੇਟੀ ਤੋਂ ਵਚਨ ਮੰਗਿਆ ਸੀ, ਕਿ ਇਹ ਚਿੱਠੀ ਘਰ ਦਾ ਕੋਈ ਵੀ ਮੈਂਬਰ ਨਾ ਖੋਲ੍ਹੇ ਤੇ ਨਾ ਹੀ ਕੋਈ ਇਸ ਨੂੰ ਪੜ੍ਹੇ, ਜੋ ਕੁਝ ਵੀ ਲਿਖਿਆ ਸੀ ਉਹ ਚਿੱਠੀ ਦੇ ਅੰਦਰ ਸੀ। ਆਖ਼ਰ ਉਹ ਚਿੱਠੀ ਬਾਬਾ ਜੀ ਨੂੰ, ਫੜਾਉਣ ਦਾ ਵਕਤ ਆ ਗਿਆ। ਬਾਬਾ ਜੀ ਨੇ ਜਦੋਂ ਹੁਕਮਨਾਮਾ ਪੜ੍ਹਿਆ ਅਤੇ ਫਤਿਹ ਗਜਾਈ, ਉਸੇ ਟਾਈਮ ਬਾਪੂ ਜੀ ਦੀ ਬੇਟੀ ਉੱਠੀ ਅਤੇ ਬੇਨਤੀ ਕੀਤੀ,----- ਬਾਬਾ ਜੀ,--- ਆਹ ਲੌ ਚਿੱਠੀ ਜੋ ਮੇਰੇ ਬਾਪੂ ਜੀ ਨੇ ਕੋਈ ਵੀ ਰਸਮ ਕਰਨ ਤੋਂ ਪਹਿਲਾਂ ਸਿਰਫ ਤੁਹਾਨੂੰ ਦੇਣ ਲਈ ਕਿਹਾ ਸੀ, ਅਤੇ ਬਾਪੂ ਜੀ ਇਹ ਚਾਹੁੰਦੇ ਸਨ, ਕਿ ਇਹ ਚਿੱਠੀ ਸਾਰੀ ਸੰਗਤ ਵਿੱਚ ਖੋਲ੍ਹ ਕੇ ਪੜ੍ਹ ਕੇ ਸਣਾਈ ਜਾਵੇ, ਬਾਬਾ ਜੀ, ਮੈਂ ਆਪ ਜੀ ਨੂੰ ਬੇਨਤੀ ਕਰਦੀ ਹਾਂ ਕਿ ਮੇਰੇ ਪਿਤਾ ਜੀ ਦੀ ਆਖ਼ਰੀ ਇੱਛਾ ਪੂਰੀ ਕੀਤੀ ਜਾਵੇ, ਅਤੇ ਸਾਰੀ ਸੰਗਤ ਵਿੱਚ ਇਹ ਚਿੱਠੀ ਪੜ੍ਹ ਕੇ ਸਣਾਈ ਜਾਵੇ ਜੀ। ਇੰਨੀ ਕਹਿ ਕੇ ਅਤੇ ਚਿੱਠੀ ਬਾਬਾ ਜੀ ਨੂੰ ਫੜਾ ਕੇ, ਬੇਟੀ ਆਪਣੀ ਥਾਂ ਤੇ ਜਾ ਬੈਠੀ।

ਬਾਬਾ ਜੀ ਨੇ ਆਪਣੇ ਹੱਥਾਂ ਨਾਲ ਚਿੱਠੀ ਨੂੰ ਖੋਲ੍ਹਿਆ ਅਤੇ ਪੜ੍ਹਨਾ ਸ਼ੁਰੂ ਕੀਤਾ ਚਿੱਠੀ ਵਿੱਚ ਜੋ ਲਿਖਿਆ ਸੀ ÷ ਗੁਰੂ ਪਿਆਰੀ ਸਾਧ ਸੰਗਤ ਜੀ,

॥ ਵਾਹਿਗੁਰੂ ਜੀ ਕਾ ਖਾਲਸਾ॥

॥ ਵਾਹਿਗੁਰੂ ਜੀ ਕੀ ਫ਼ਤਹਿ ਜੀ ॥

ਮੈ ਸਰਦਾਰ ਬਘੇਲ ਸਿੰਘ। ਉਮਰ ਕੋਈ ਪਚੰਤਰ ਤੋਂ ਅੱਸੀ ਸਾਲ। ਮੈ ਅੱਜ ਆਪਣੇ ਪੂਰੇ ਹੋਸ਼ ਹਵਾਸ ਨਾਲ ਆਪ ਜੀਦੇ ਨਾਲਆਪਣੀ ਜਿੰਦਗੀ ਦੇ ਕੁਝ ਕੌੜੇ ਮਿੱਠੇ ਪਲ ਸਾਂਝੇ ਕਰਨਾ ਚਾਹੁੰਦਾ ਹਾਂ। ਕੋਈ ਵੀ ਮਾਂ-ਬਾਪ ਇਹੋ ਜਿਹਾ ਨਹੀਂ ਹੁੰਦਾ ਜੋ ਆਪਣੇ ਬੱਚਿਆਂ ਦਾ ਮਾੜਾ ਸੋਚੇ, ਅਤੇ ਨਾ ਹੀ ਕੋਈ ਸੋਚਦਾ ਹੈ। ਮੇਰੇ ਘਰੇ ਜਦੋਂ ਪਹਿਲਾਂ ਧੀ ਨੇ ਜਨਮ ਲਿਆ ਤਾਂ ਮੇਰੀ ਮਾਂ ਨੇ ਸੋਗ ਮਨਾਇਆ, ਉਹ ਚਾਹੁੰਦੀ ਸੀ ਕਿ ਬੇਟਾ ਹੀ ਹੁੰਦਾ, ਪਰ ਦੋ ਕੂੰ ਸਾਲਾਂ ਬਾਅਦ ਰੱਬ ਨੇ ਸਾਡੀ ਸੁਣੀ।

ਬੇਟਾ ਹੋਇਆ, ਜਿਸਦਾ ਨਾਮ ਨਿਰਮਲ ਸਿੰਘ ਰੱਖਿਆ। ਬੜੀ ਖੁਸ਼ੀ ਕੀਤੀ ਕੋਈ ਕਮੀ ਨਾ ਰਹਿਣ ਦਿੱਤੀ ।

ਆਖ਼ਰ ਸਮਾ ਬੀਤਦਾ ਗਿਆ, ਪੱਤਰ ਦੀ ਮੰਗਣੀ ਕੀਤੀ, ਵਿਆਹ ਕੀਤਾ, ਸਾਰਾ ਕਾਰੋਬਾਰ ਪੁੱਤਰ ਨੇ ਆਪਣੇ ਸਿਰ ਲੈ ਲਿਆ, ਮੈ ਪੁੱਤਰ ਦੇ ਨਾਲ ਦਿਨ ਰਾਤ ਮਿਹਨਤ ਕਰਦਾ ਰਿਹਾ,ਜਲਦੀ ਆਪਣੇ ਪੈਰਾਂ ਸੋਤੀ ਅਸੀਂ ਖੜੇ ਹੋ ਗਏ, ਮੇਰੇ ਪੁੱਤ ਨੇ ਗੱਡੀਆਂ ਕਾਰਾਂ ਖਰੀਦ ਲਈਆਂ, ਇੱਕ ਤਿੰਨ ਮੰਜਲੀ ਵਧੀਆ ਕੋਠੀ ਬਣਾ ਲਈ, ਮੇਰੀ ਘਰਵਾਲੀ ਨਿਰਮਲ ਦੀ ਮਾਂ ਬਿਮਾਰ ਰਹਿਣ ਲੱਗ ਪਈ । ਮੇਰੀ ਬੇਟੀ ਨੇ ਆ ਕੇ ਸਾਡਾ ਹਾਲ ਚਾਲ ਪੁੱਛਣਾ। ਦੋ ਤਿੰਨ ਦਿਨ ਸਾਡੇ ਕੋਲ ਰਹਿ ਜਾਣਾ। ਪਤਾ ਨਹੀਂ ਸਾਡੀ ਨੂੰਹ ਨੂੰ ਕੀ ਹੋਇਆ ਇੱਕ ਦਿਨ ਕਹਿਣ ਲੱਗੀ, ਬੀਬੀ ਸਾਰੀ ਰਾਤ ਖੰਘਦੀ ਹੈ, ਸਾਨੂੰ ਸੌਣ ਨਹੀਂ ਦਿੰਦੀ, ਨਾਲੇ ਪੱਕੇ ਥਾਂ ਤੇ ਗੰਦ ਸੁੱਟਦੀ ਹੈ। ਸਾਥੋਂ ਨਹੀਂ ਸਫਾਈਆਂ ਹੁੰਦੀਆਂ। ਉਸਨੇ ਸਾਡੇ ਦੋਹਾਂ ਦੇ ਮੰਜੇ ਬਾਹਰ ਦੀ ਡਿਓੜੀ ਵਿੱਚ ਕਰ ਦਿੱਤੇ। ਸਾਡੇ ਪੁੱਤ ਨੇ ਰਾਤ ਨੂੰ ਲੇਟ ਆਉਣਾ ਤੇ ਸਵੇਰੇ ਤੜਕੇ ਫਿਰ ਨਿਕਲ ਜਾਣਾ। ਕਦੇ ਉਸਨੇ ਆਪਣੀ ਮਾਂ ਨੂੰ ਪਾਣੀ ਦਾ ਗਿਲਾਸ ਨਹੀਂ ਫੜਾਇਆ ਸੀ ਅਤੇ ਨਾਂ ਹੀ ਕਦੇ ਉਸ ਕੋਲ ਕਦੇ ਦੋ ਪਲ ਬੈਠਾ ਸੀ। ਆਖ਼ਰ ਨੂੰ ਉਹਦਾ ਅੰਤ ਸਮਾ ਆਇਆ ਤੇ ਰੱਬ ਨੂੰ ਪਿਆਰੀ ਹੋ ਗਈ। ਮੇਰੀ ਜਿੰਦਗੀ ਦੀ ਗੱਡੀ ਡੱਕ ਡੋਲੇ ਖਾਣ ਲੱਗ ਪਈ। ਮੈ ਦਿਨੋ ਦਿਨ ਹੇਠਾਂ ਡਿੱਗਦਾ ਗਿਆ ।

ਮੈਨੂੰ ਨਾਮੁਰਾਦ ਬਿਮਾਰੀਆਂ ਨੇ ਘੇਰ ਲਿਆ । ਮੈ ਪਹਿਲਾਂ ਹੀ ਆਪਣੇ ਪੁੱਤ ਦੇ ਨਾਂ ਸਭ ਕੁਝ ਲਵਾ ਚੁੱਕਾਂ ਹਾਂ, ਮੈਨੂੰ ਲਗਾਤਾਰ ਮਹੀਨੇ ਤੋਂ ਵੀ ਜਿਆਦਾ ਸਮਾਂ ਹੋ ਗਿਆ ਹੈ ਮੰਜੀ ਉੱਤੇ ਪਿਆਂ ਨੂੰ, ਸਾਰੀ ਸਾਰੀ ਰਾਤ ਨੀਂਦ ਨਹੀਂ ਆਉਂਦੀ ਰਾਤ ਜਾਗ ਕੇ ਲੰਘਉਂਦਾ ਹਾਂ, ਮੈਨੂੰ ਰਾਤ ਨੂੰ ਉੱਠ ਉੱਠ ਕੇ ਸਾਡਾ ਸੀਰੀ (ਨੌਕਰ) ਦਵਾਈ ਦਿੰਦਾ ਹੈ ਉਹੀ ਮੇਰੀ ਸੇਵਾ ਕਰਦਾ ਹੈ। ਮੈਨੂੰ ਜਦੋਂ ਵੀ ਪਿਆਸ ਲੱਗਦੀ ਹੈ, ਉਹੀ ਉੱਠ ਕੇ ਪਾਣੀ ਦਿੰਦਾ ਹੈ। ਬਾਹਰ ਅੰਦਰ ਵੀ ਉਹੀ ਕਰਦਾ ਹੈ। ਜੋ ਸੇਵਾ ਮੇਰੀ ਮੇਰੇ ਪੁੱਤਰ ਨੂੰ ਕਰਨੀ ਚਾਹੀਦੀ ਸੀ, ਉਹੀ ਸੇਵਾ ਬਿਗਾਨਾ ਪੁੱਤ ਕਰ ਰਿਹਾ ਹੈ, ਮੈ ਉਸਦਾ ਦੇਣ ਨਹੀਂ ਦੇ ਸਕਦਾ ਮੈ ਆਪ ਸਭ ਨੂੰ ਕਹਿਣਾ ਚਾਹੁੰਦਾ ਹਾਂ ਕਿ ਮੇਰੀ ਕੋਈ ਵੀ ਪੱਗ ਦੀ ਰਸਮ ਨਾ ਕੀਤੀ ਜਾਵੇ, ਮੇਰੀ ਪੱਗ ਦਾ ਅਸਲੀ ਹੱਕਦਾਰ ਕੋਈ ਹੋਰ ਹੈ। ਮੇਰਾ ਪੁੱਤ ਮੇਰੀ ਪੱਗ ਦਾ ਹੱਕਦਾਰ ਨਹੀਂ ਹੈ, ਕਿਉਂਕਿ ਉਹ ਇਸਦਾ ਹੱਕ ਗਵਾ ਚੁੱਕਾ ਹੈ। ਇਹ ਮੈਨੂੰ ਨਹੀਂ ਪਤਾ ਇਹ ਠੀਕ ਐ ਕਿ

ਗਲਤ,ਪਰ ਮੈ ਇਸ ਚਿੱਠੀ ਦੇ ਰਾਹੀਂ ਆਪ ਸਭ ਨੂੰ ਆਖਣਾ ਚਾਹੁੰਦਾ ਹਾਂ, ਜਿੰਨਾਂ ਪੁੱਤਾਂ ਦੀਆਂ ਕੋਠੀਆਂ ਵਿੱਚ ਮਾਪਿਆਂ ਵਾਸਤੇ ਇੱਕ ਮੰਜੀ ਦੀ ਥਾਂ ਨਾ ਹੋਵੇ, ਉਹ ਕੋਠੀਆਂ ਕਿਸ ਕੰਮ ਦੀਆਂ। ਜਿੰਨਾਂ ਨੇ ਆਪਣੇ ਜਿਉਂਦੇ ਹੋਇਆਂ ਮਾਪਿਆਂ ਨੂੰ ਕਦੇ ਪਾਣੀ ਵੀ ਨਾ ਪੁਛਿਆ ਹੋਵੇ, ਅਤੇ ਆਪਣੇ ਹੱਥਾਂ ਨਾਲ ਕਦੇ ਰੋਟੀ ਵੀ ਨਾ ਫੜਾਈ ਹੋਵੇ, ਮਰਿਆਂ ਤੋਂ ਪਿੱਛੋਂ ਭੋਗਾਂ ਵਿੱਚ ਰੰਗ ਬਰੰਗੇ ਖਾਣੇ ਲੋਕਾਂ ਨੂੰ ਖਵਾਉਣੇ ਕਿਸ ਕੰਮ ਨੇ। ਮੇਰਾ ਅੰਤ ਸਮਾ ਬਹੁਤ ਨੇੜੇ ਹੈ, ਜਦੋਂ ਇਹ ਚਿੱਠੀ ਪੜ੍ਹੀ ਜਾਵੇਗੀ ਉਦੋਂ ਮੈ ਬਹੁਤ ਦੂਰ ਜਾ ਚੁੱਕਾ ਹੋਵਾਂਗਾ।

ਨਿਰਮਲ ਸਿੰਘ ਮੈ ਜਾਣਦਾ ਹਾਂ, ਇਹ ਚਿੱਠੀ ਸੁਣ ਕੇ ਤੈਨੂੰ ਬਹੁਤ ਗਹਿਰਾ ਸਦਮਾ ਲੱਗਿਆ ਹੋਏਗਾ, ਮੈਨੂੰ ਅਫਸੋਸ ਹੈ ਜੋ ਮੈ ਤੈਨੂੰ ਜਿਉਂਦੇ ਜੀਅ ਨਹੀਂ ਕਹਿ ਸਕਿਆ, ਉਹ ਇਸ ਚਿੱਠੀ ਰਾਹੀਂ ਤੈਨੂੰ ਕਹਿ ਰਿਹਾ ਹਾਂ ,ਤੂੰ ਜਾਣ ਗਿਆਂ ਹੋਵੇਗਾ ਕਿ ਜੋ ਵੀ ਪਿਤਾ ਜੀ ਨੇ ਲਿਖਿਆ ਉਹ ਬਿਲਕੁਲ ਸੱਚ ਹੈ। ਜਦੋਂ ਨਿਰਮਲ ਸਿੰਘ ਨੇ ਆਪਣੇ ਪਿਤਾ ਜੀ ਵਲੋਂ ਲਿਖੀ ਹੋਈ ਚਿੱਠੀ, ਬਾਬਾ ਜੀ ਦੇ ਮੂੰਹੋਂ ਸੁਣੀ ਤਾਂ, ਆਪਣੇ ਆਪ ਨੂੰ ਰੋਕਦਿਆਂ ਹੋਇਆਂ ਵੀਂ, ਭੁੱਬਾਂ ਮਾਰ ਮਾਰ ਕੇ ਉੱਚੀ ਉੱਚੀ ਰੋਂਦਾ ਹੋਇਆਂ ਅੱਜ ਕਹਿ ਰਿਹਾ ਸੀ ।

ਮੈਨੂੰ ਮਾਫ ਕਰ ਦਿਉ ਪਿਤਾ ਜੀ,। ਮੈਨੂੰ ਮਾਫ ਕਰ ਦਿਉ ।

ਏਡੀ ਵੱਡੀ ਸਜਾ ਨਾ ਦਿਉ। ਮੈਨੂੰ ਮਾਫ ਕਰ ਦਿਉ।

******

# ਫਰਿਸ਼ਤਾ

ਡੀ, ਐਸ ਪੀ ਪਰਮਜੀਤ ਸਿੰਘ ਆਪਣੇ ਦਫਤਰ ਆ ਰਿਹਾ ਸੀ। ਰਸਤੇ ਵਿੱਚ ਹੀ ਉਸਨੂੰ ਫੋਨ ਆਇਆ ਕਿ ਸਾਹਬ ਜੀ ਕੁਝ ਪ੍ਰਵਾਸੀ ਲੋਕ ਆਪ ਜੀ ਨੂੰ ਮਿਲਣ ਵਾਸਤੇ ਆਏ ਹਨ। ਹਾਂ-ਹਾਂ ਤੁਸੀਂ ਉਹਨਾਂ ਨੂੰ ਬਿਠਾਉ ਮੈ ਰਸਤੇ ਵਿੱਚ ਈ ਆਂ, ਬੱਸ ਆ ਗਿਆ, ਡੀ ਐਸ ਪੀ ਪਰਮਜੀਤ ਸਿੰਘ ਨੇ ਫੋਨ ਦਾ ਜਵਾਬ ਦਿੱਤਾ। ਦਫਤਰ ਦੇ ਬੂਹੇ ਅੱਗੇ ਬੜੀ ਭੀੜ ਲੱਗੀ ਹੋਈ ਸੀ। ਬਹੁਤ ਸਾਰੇ ਲੋਕ, ਜਿੰਨਾਂ ਵਿੱਚ ਕੁਝ ਪ੍ਰਵਾਸੀ ਵੀ ਸਨ, ਅਤੇ ਮੀਡੀਆ ਵੀ ਪਹੁੰਚਿਆ ਹੋਇਆ ਸੀ।

ਪਰਮਜੀਤ ਸਿੰਘ ਆਪਣੀ ਗੱਡੀ ਚੋਂ ਉਤਰੇ ਅਤੇ ਆਪਣੇ ਦਫਤਰ ਵੱਲ ਨੂੰ ਜਾ ਹੀ ਰਹੇ ਸੀ,ਕਿ ਅਚਾਨਕ ਸਾਰੇ ਪ੍ਰਵਾਸੀ ਲੋਕ ਪਰਮਜੀਤ ਦੇ ਸਾਹਮਣੇ ਆ ਕੇ ਹੱਥ ਜੋੜ ਕੇ ਖਲੋ ਗਏ, ਅਤੇ ਉਹਨੂੰ ਵਿੱਚੋਂ ਇੱਕ ਔਰਤ ਹੱਥ ਜੋੜ ਕੇ ਆਖਣ ਲੱਗੀ, ਸਾਹਬ ਕਹਾਂ ਹੈ ਮੇਰਾ ਬੇਟਾ, ਮੁਝੇ ਜਲਦੀ ਉਸੇ ਮਿਲਾ ਦੋ, ਆਖੇਂ ਤਰਸ ਗਈਂ ਐਂ ਉਸੇ ਦੇਖਨੇ ਕੇ ਲੀਏ, ਪੂਰੇ ਸਾਤ ਸਾਲ ਹੋ ਗਏ ਹੈਂ ਉਸੇ ਦੇਖਾ ਨਹੀਂ ਏਂ ਸਾਹਬ ਆਪ ਹੀ ਮੇਰੇ ਭਗਵਾਨ ਹੈਂ, ਇੰਨਾ ਕਹਿੰਦਿਆਂ ਹੀ ਉਹ ਔਰਤ ਪਰਮਜੀਤ ਦੇ ਪੈਰ ਫੜ ਕੇ ਬੈਠ ਗਈ। ਪਰਮਜੀਤ ਨੇ ਉਸਨੂੰ ਮੋਢਿਆਂ ਤੋਂ ਫੜ ਕੇ ਉਠਾਇਆ ਅਤੇ ਪੁਛਿਆ, ਆਪ ਕੇ ਬੇਟੇ ਕਾ ਨਾਮ ਨੰਦਨ ਹੈ, ਰੋਂਦੀ ਹੋਈ ਔਰਤ ਨੇ ਹਾਂ ਵਿੱਚ ਸਿਰ ਹਿਲਾਇਆ, ਆਪ ਕੇ ਪਤੀ ਕਾ ਨਾਮ ਕਿਸ਼ਨ ਹੈ, ਔਰਤ ਨੇ ਅੱਖਾਂ ਪੂੰਝਦੇ ਹੋਏ ਕਿਹਾ,ਹਾਂ ਸਾਹਬ। ਡੀ ਐਸ ਪੀ ਪਰਮਜੀਤ ਸਿੰਘ ਨੇ ਸੰਤਰੀ ਨੂੰ ਆਵਾਜ਼ ਮਾਰੀ, ਅਤੇ ਕਿਹਾ, ਉ ਜਿਹੜਾ ਮੁੰਡਾ ਮੈ ਪਰਸੋਂ ਦਾ ਲਿਆਂਦਾ ਏ ਨਾ, ਉਹਨੂੰ ਮੇਰੇ ਦਫਤਰ ਲਿਆ, ਜੀ ਸਰ, ਕਹਿ ਕੇ ਸੰਤਰੀ ਅੰਦਰ ਮੁੰਡੇ ਨੂੰ ਲੈਣ ਲਈ ਚਲਾ ਗਿਆ। ਪਰਮਜੀਤ ਸਿੰਘ ਨੇ ਸਾਹਮਣੇ ਚਾਹ ਵਾਲੇ ਨੂੰ ਆਵਾਜ ਮਾਰੀ ਅਤੇ ਕਿਹਾ, ਇਹਨਾਂ ਸਾਰਿਆਂ ਨੂੰ ਚਾਹ ਪਿਆ ਤੇ ਨਾਲੇ ਕੁਝ ਖਾਣ ਨੂੰ ਦੇਹ, ਬੜੀ ਦੂਰੋਂ ਆਏ ਨੇ ਵਿਚਾਰੇ। ਭਾਈ ਸਾਹਿਬ ਆਪ ਸਭੀ ਚਾਏ ਪੀ ਕਰ ਮੇਰੇ ਦਫਤਰ ਮੇ ਜਲਦੀ ਆ ਜਾਨਾ। ਪਰਮਜੀਤ ਸਿੰਘ ਇੰਨੀ

ਕਹਿ ਕੇ ਤੁਰਨ ਹੀ ਲੱਗਾ ਸੀ ਕਿ ਮੀਡੀਆ ਵਾਲਿਆਂ ਨੇ ਘੇਰ ਲਿਆ, ਉਹਨਾਂ ਵਿੱਚੋਂ ਇੱਕ ਨੇ ਮਾਈਕ ਅੱਗੇ ਕਰਕੇ ਕਿਹਾ ਸਾਹਬ ਜੀ ਕੁਝ ਜਰੂਰੀ ਸਵਾਲ ਨੇ , ਤੁਹਾਡੇ ਸਵਾਲਾਂ ਦਾ ਜਵਾਬ, ਅਤੇ ਜੋ ਵੀ ਤੁਸੀਂ ਪੁੱਛਣਾ ਏਂ ਇਹਨਾਂ ਦੇ ਨਾਲ ਮੇਰੇ ਦਫਤਰ ਆ ਜਾਉ ਨਾਲੇ ਲੜਕਾ ਵੀ ਆ ਜਾਊਗਾ, ਉਥੇ ਬੈਠ ਕੇ ਸਭ ਵਿਸਥਾਰ ਨਾਲ ਦੱਸਾਂਗਾ, ਇੰਨਾਂ ਕਹਿ ਕੇ ਪਰਮਜੀਤ ਸਿੰਘ ਆਪਣੇ ਦਫਤਰ ਨੂੰ ਰਵਾਨਾ ਹੋ ਗਿਆ। ਸੰਤਰੀ ਨੇ ਲੜਕੇ ਨੂੰ ਲਿਆ ਕੇ ਪਰਮਜੀਤ ਸਿੰਘ ਦੇ ਸਾਹਮਣੇ ਕੁਰਸੀ ਤੇ ਬਿਠਾ ਦਿੱਤਾ।

ਨੰਦਨ, ਆਪ ਆਪਣੀ ਮੰਮੀ ਔਰ ਡੈਡੀ ਕੋ ਪਹਿਚਾਨ ਲੋਗੇ, ਪਰਮਜੀਤ ਸਿੰਘ ਨੇ ਪੁਛਿਆ ਹਾਂ ਸਾਹਬ ਮੈ ਪਹਿਚਾਨ ਲੂੰਗਾ, ਕਹਾਂ ਹੈਂ ਵੋ, ਉਸ ਲੜਕੇ ਨੰਦਨ ਨੇ ਪੁੱਛਿਆ, ਵੋ ਦੇਖੋ ਆ ਰਹੇਂ ਹੈਂ ਪਰਮਜੀਤ ਨੇ ਖਿੜਕੀ ਚੋਂ ਇਸ਼ਾਰਾ ਕਰਦੇ ਹੋਏ ਕਿਹਾ, ਨੰਦਨ ਨੇ ਖਿੜਕੀ ਚੋਂ ਆਉਂਦੀ ਆਪਣੀ ਮਾਂ ਨੂੰ ਜਦੋਂ ਦੇਖਿਆ ਤਾਂ ਉਸ ਦੀਆਂ ਅੱਖਾਂ ਇੱਕ ਦਮ ਚਮਕ ਗਈਆਂ ਅਤੇ ਚਿਹਰਾ ਖਿੜ ਗਿਆ। ਮਾਂ ਨੇ ਅੰਦਰ ਆਉਂਦਿਆਂ ਈਂ ਜੋਰ ਦੀ ਚਿਲ੍ਹਾ ਕੇ ਕਿਹਾ, ਨੰਦਨ ਮੇਰੇ ਲਾਲ, ਕਹਿੰਦਿਆਂ ਘੁੱਟ ਕੇ ਆਪਣੇ ਸੀਨੇ ਨਾਲ ਲਾ ਲਿਆ, ਤੂੰ ਕਹਾਂ ਚਲਾ ਗਯਾ ਥਾ ਮੇਰੇ ਲਾਲ, ਆਪਣੀ ਮਾਂ ਕੋ ਛੋੜ ਕੇ, ਅੱਜ ਮਾਂ ਦੀਆਂ ਅੱਖਾਂ ਵਿੱਚੋਂ ਹੰਝੂਆਂ ਦੇ ਪ੍ਰਨਾਲੇ ਚੱਲ ਪਏ ਸਨ। ਮਾਂ ਆਪਣੇ ਲਾਲ ਦੇ ਮੂੰਹ ਨੂੰ ਵਾਰ ਵਾਰ ਚੁੰਮੀ ਜਾ ਰਹੀ ਸੀ। ਕੋਲ ਖੜ੍ਹੇ ਮੀਡੀਆ ਵਾਲੇ, ਅਤੇ ਨੰਦਨ ਦੇ ਮੰਮੀ ਡੈਡੀ ਨਾਲ ਆਏ ਹੋਏ ਪ੍ਰਵਾਸੀ, ਸਭਨਾਂ ਦੀਆਂ ਅੱਖਾਂ ਗਿਲੀਆਂ ਹੋ ਗਈਆਂ ਸਨ। ਡੀ ਐਸ ਪੀ ਪਰਮਜੀਤ ਸਿੰਘ ਵੀ ਆਪਣੇ ਰੁਮਾਲ ਨਾਲ ਅੱਖਾਂ ਪੂੰਝ ਰਹੇ ਸਨ, ਅਤੇ ਮਨ ਹੀ ਮਨ ਰੱਬ ਦਾ ਸ਼ੁਕਰਾਨਾ ਕਰ ਰਹੇ ਸਨ, ਕਿ ਚਲੋ ਰੱਬ ਨੇ ਇੱਕ ਖੋਇਆ ਹੋਇਆ ਬੇਟਾ ਆਪਣੀ ਮਾਂ ਨਾਲ ਮਿਲਾ ਦਿੱਤਾ ।

ਇੱਕ ਮੀਡੀਆ ਵਾਲੇ ਨੇ ਨੰਦਨ ਦੀ ਮਾਂ ਨੂੰ ਸਵਾਲ ਕੀਤਾ ,ਬੀਬੀ ਜੀ ਆਪ ਯੇਹ ਬਤਾਈਏ ਕਿ ਆਪਕਾ ਬੇਟਾ ਕੈਸੇ ਗੁੰਮ ਹੋ ਗਯਾ, ਬਤਾਈਏ, ਮੀਡੀਆ ਵਾਲੇ ਨੇ ਮਾਈਕ ਅੱਗੇ ਕੀਤਾ, ਨੰਦਨ ਦੀ ਮਾਂ ਨੇ ਕਿਹਾ, ਜਬ ਯੇਹ ਚਾਰ ਸਾਲ ਕਾ ਥਾ, ਤੋ ਯੇਹ ਘਰ ਕੇ ਬਾਹਰ ਖੇਲ ਰਹਾ ਥਾ ਵਹੀਂ ਸੇ ਕੋਈ ਇਸੇ ਉਠਾ ਕੇ ਲੇ ਗਯਾ। ਮੀਡੀਆ ਵਾਲੇ ਨੇ ਡੀ ਐਸ ਪੀ ਪਰਮਜੀਤ ਸਿੰਘ ਨੂੰ ਸਵਾਲ ਕੀਤਾ, ਸਰ ਆਪ ਸਾਨੂੰ ਦੱਸੋ ਕਿ ਇਹ ਲੜਕਾ ਤੁਹਾਨੂੰ ਕਿੱਥੋਂ ਤੇ ਕਿਵੇਂ ਮਿਲਿਆ।

ਡੀ ਐਸ ਪੀ ਸਾਹਬ ਨੇ ਦੱਸਿਆ ਕਿ ਅਸੀਂ ਕੁਝ ਦਿਨ ਪਹਿਲਾਂ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਦੇ ਦਰਸ਼ਨਾਂ ਵਾਸਤੇ ਪਰਿਵਾਰ ਸਮੇਤ ਜਾ ਰਹੇ ਸੀ, ਕਿ ਰਸਤੇ ਵਿੱਚ ਮੇਰੀ ਗੱਡੀ ਪੈਂਚਰ ਹੋ ਗਈ ਤੇ ਰੋਕ ਕੇ ਜੋ ਸਪੇਅਰ ਟਾਇਰ ਸੀ ਉਹ ਮੈ ਚੇਂਜ ਕਰ ਲਿਆ। ਅੱਗੇ ਸੱਤ -ਅੱਠ ਕਿਲੋਮੀਟਰ ਤੇ ਜਾਕੇ ਇੱਕ ਢਾਬਾ ਆਇਆ ,ਜਿੱਥੇ ਪੈਂਚਰ ਦਾ ਕੰਮ ਵੀ ਕੀਤਾ ਜਾਂਦਾ ਸੀ, ਅਸੀਂ ਉੱਥੇ ਆਪਣੀ ਗੱਡੀ ਰੋਕੀ ਤੇ ਟਾਇਰ ਨੂੰ ਪੈਂਚਰ ਲਾਉਣ ਵਾਸਤੇ ਕਿਹਾ, ਉਥੇ ਇਹ ਲੜਕਾ ਮਿਲਿਆ ਜੋ ਮੇਰੇ ਟਾਇਰ ਨੂੰ ਗੱਡੀ ਚੋਂ ਕੱਢ ਕੇ ਖੋਲਣ ਲੱਗ ਪਿਆ। ਪਰ ਇਸ ਤੋਂ ਟਾਇਰ ਖੁੱਲ ਨਹੀਂ ਰਿਹਾ ਸੀ। ਮੈਂ ਢਾਬੇ ਦੇ ਮਾਲਕ ਨੂੰ ਕਿਹਾ ਕਿ ਕਿਸੇ ਹੋਰ ਨੂੰ ਕਹਿ ਦੋ, ਇਹ ਤਾਂ ਬੱਚਾ ਹੈ, ਇਸ ਤੋਂ ਟਾਇਰ ਨਹੀਂ ਖੁੱਲ ਰਿਹਾ, ਢਾਬੇ ਦੇ ਮਾਲਕ ਨੇ ਇਹਦੇ ਹੱਥ ਤੇ ਅਜਿਹਾ ਟਾਇਰ ਲੀਵਰ ਮਾਰਿਆ ਕਿ ਇਹ ਵਿਚਾਰਾ ਪੀੜ ਨਾਲ ਤੜਫਣ ਲੱਗ ਪਿਆ, ਮੈਥੋਂ ਬਰਦਾਸ਼ਤ ਨਾ ਹੋਇਆ, ਕਿਉਂਕਿ ਮੈ ਵੀ ਇੱਕ ਬੇਟੇ ਦਾ ਬਾਪ ਹਾਂ, ਮੈ ਢਾਬੇ ਦੇ ਮਾਲਕ ਨੂੰ ਪੁੱਛਿਆ ਇਹ ਕੌਣ ਹੈ ਅਤੇ ਤੁਸੀਂ ਇਸ ਨੂੰ ਕਿਉਂ ਮਾਰਿਆ, ਅੱਗੋਂ ਉਸਨੇ ਕਿਹਾ ਭਾਈ ਸਾਹਿਬ ਮੈ ਇਸਦੇ ਬਾਪ ਨੂੰ ਚਾਰ ਹਜਾਰ ਰੁਪਏ ਮਹੀਨੇ ਦੇ ਦਿੰਦਾ ਹਾਂ, ਕੰਮ ਤਾਂ ਇਸ ਤੋਂ ਹੁੰਦਾ ਕੋਈ ਨਹੀਂ, ਉੱਤੋਂ ਇਹ ਕੋਈ ਨਾ ਕੋਈ ਨੁਕਸਾਨ ਵੀਂ ਕਰ ਦਿੰਦਾ ਹੈ, ਮੈ ਉਸਨੂੰ ਕਿਹਾ ਇਸ ਦੇ ਪਿਉ ਨੂੰ ਮੈਨੂੰ ਮਿਲਾਉ ਜਰਾ। ਢਾਬੇ ਦਾ ਮਾਲਕ ਮੈਨੂੰ ਅੱਗੋਂ ਪੁੱਠਾ ਬੋਲਿਆ, ਮੈ ਉਸਨੂੰ ਆਪਣਾ ਆਈ ਕਾਰਡ ਦਿਖਾਇਆ ਤੇ ਕਿਹਾ ਚੁੱਪ ਚਾਪ ਇਹਦੇ ਬਾਪ ਨੂੰ ਹੁਣੇ ਇਥੇ ਬੁਲਾ ? ਤੈਨੂੰ ਨਹੀਂ ਪਤਾ ਬਾਲਾਂ ਤੋਂ ਮਜਦੂਰੀ ਕਰਾਉਣਾ ਕਿੰਨਾ ਜੁਰਮ ਹੈ ? ਅਤੇ ਉੱਪਰੋਂ ਤੂੰ ਇਸ ਤੇ ਅੱਤਿਆਚਾਰ ਕਰ ਰਿਹਾ ਏਂ? ਮਾਲਕ ਨੇ ਇਸ ਦੇ ਬਾਪ ਨੂੰ ਬੁਲਾਇਆ, ਜਦੋਂ ਉਹ ਆਇਆ ਤਾਂ ਮੈ ਉਹਦੀਆਂ ਗੱਲਾਂ ਤੋਂ ਸਮਝ ਗਿਆ ਕਿ ਇਹ ਇਹਦਾ ਬੇਟਾ ਨਹੀਂ ਏਂ, ਜਦੋਂ ਮੈ ਥੋੜ੍ਹਾ ਸਖਤੀ ਨਾਲ ਪੁੱਛਿਆ ਤੇ ਮੰਨ ਗਿਆ ਕਿ ਮੈ ਇਸ ਨੂੰ ਆਪਣੇ ਲਾਗਲੇ ਪਿੰਡ ਤੋਂ ਅਗਵਾ ਕਰ ਕੇ ਲਿਆਇਆ ਹਾਂ, ਬੱਸ ਫਿਰ ਕੀ ਸੀ ਉਸ ਤੋਂ ਇਹਦੇ ਘਰ ਬਾਰੇ ਅਤੇ ਬਾਪ ਦਾ ਨਾਂ ਪੁੱਛਿਆ, ਅਤੇ ਨਾਲ ਹੀ ਮੈ ਉਥੋਂ ਦੀ ਪੁਲਿਸ ਨੂੰ ਇਤਲਾਹ ਦੇ ਦਿੱਤੀ, ਢਾਬੇ ਦਾ ਮਾਲਕ ਤੇ ਇਹਦਾ ਨਕਲੀ ਬਾਪ ਜੋ ਪੁਲਿਸ ਦੀ ਕਸਟਿਡੀ ਚ ਨੇ। ਬੱਸ ਇਸ ਤਰ੍ਹਾਂ ਇਹ ਬੱਚਾ ਅੱਜ ਆਪਣੇ ਮਾਂ ਔਰ ਬਾਪ ਦੇ ਕੋਲ ਖੜ੍ਹਾ ਹੈ।

ਸਰ ਅੱਜ ਤੁਹਾਨੂੰ ਕਿੱਦਾਂ ਦਾ ਫੀਲ ਹੋ ਰਿਹਾ ਤੇ ਆਪਣੇ ਸੰਦੇਸ਼ ਵਿੱਚ ਕੀ ਕਹਿਣਾ ਚਾਹੋਗੇ। ਮੀਡੀਆ ਵਾਲੇ ਨੇ ਫਿਰ ਸਵਾਲ ਕੀਤਾ ਪਰਮਜੀਤ ਸਿੰਘ ਨੇ ਕਿਹਾ, ਮੈ ਆਪਣੇ ਆਪ ਨੂੰ ਖੁਸ਼ਨਸੀਬ ਸਮਝਦਾ ਹਾਂ ਕਿ ਮੈ ਕਿਸੇ ਦੇ ਕੰਮ ਆਇਆ ਹਾਂ ਅਤੇ ਤੁਹਾਡੇ ਚੈਨਲ ਦੇ ਜ਼ਰੀਏ ਲੋਕਾਂ ਨੂੰ ਅਪੀਲ ਕਰਨਾ ਚਾਹੁੰਦਾ ਹਾਂ ਕਿ ਬਾਲ ਮਜਦੂਰੀ ਇੱਕ ਕਨੂੰਨੀ ਜੁਰਮ ਹੈ। ਇਹ ਉਮਰ ਬੱਚਿਆਂ ਦੇ ਪੜ੍ਹਨ ਲਿਖਣ ਦੀ ਹੈ, ਜੇ ਕਿਸੇ ਕੋਲ ਕੋਈ ਬੱਚਾ ਮਜਦੂਰੀ ਕਰ ਰਿਹਾ ਹੈ ਤਾਂ ਉਸਨੂੰ ਫੌਰਨ ਹਟਾ ਦੇਣਾ ਚਾਹੀਦਾ ਹੈ, ਜੇ ਕੋਈ ਧੱਕੇ ਨਾਲ ਕਿਸੇ ਬੱਚੇ ਨੂੰ ਬੰਦੀ ਬਣਾਂ ਕੇ ਮਜਦੂਰੀ ਕਰਾ ਰਿਹਾ ਹੈ ਤਾਂ ਉਸਨੂੰ ਪੁਲਿਸ ਸਟੇਸ਼ਨ ਇਤਲਾਹ ਦੇਣੀ ਚਾਹੀਦੀ ਹੈ, ਤੇ ਉਸ ਨਾਲ ਪੂਰੀ ਹਲੀਮੀ ਅਤੇ ਨਰਮੀ ਵਰਤੀ ਜਾਏਗੀ ਅਗਰ ਕਿਸੇ ਨੇ ਕੁਤਾਹੀ ਵਰਤੀ ਤਾਂ ਉਹ ਬਖਸ਼ਿਆ ਨਹੀਂ ਜਾਏਗਾ ਤੇ ਉਸ ਦੇ ਖਿਲਾਫ ਕਨੂੰਨੀ ਕਾਰਵਾਈ ਕਰਦਿਆਂ ਸਖਤ ਤੋਂ ਸਖਤ ਸਜਾ ਦਿੱਤੀ ਜਾਵੇਗੀ ।

******

# ਇੱਕ ਮਾਂ ਦੀ ਬੇਵਸੀ

ਸੁਮਨ ਮਹਿੰਗੇ ਕਾਲਜ ਚੰਡੀਗੜ੍ਹ ਵਿੱਚ ਪੜ੍ਹਦਾ ਹੋਇਆ ਆਪਣੇ ਚਾਰ ਪੰਜ ਦੋਸਤਾਂ ਮਿੱਤਰਾਂ ਨੂੰ ਨਾਲ ਲੈ ਕੇ ਆਪਣੇ ਪਿੰਡ ਆ ਰਿਹਾ ਸੀ ਰਸਤੇ ਵਿੱਚ ਆਉਂਦਿਆਂ ਹੋਇਆਂ ਆਪਣੀ ਮਾਂ ਨੂੰ ਇੱਕ ਦੋ ਵਾਰੀ ਫੋਨ ਵੀ ਲਾਇਆ ਪਰ ਉਸ ਦੀ ਮਾਂ ਨੇ ਫੋਨ ਨਾ ਚੁੱਕਿਆ ਤੇ ਬਿਨਾਂ ਦੱਸਿਆ ਹੀ ਆਪਣੇ ਦੋਸਤਾਂ ਨੂੰ ਨਾਲ ਲੈ ਕੇ ਕਾਰ ਦੇ ਵਿੱਚ ਆਪਣੇ ਪਿੰਡ ਆਣ ਪੁੱਜਾ ਤੇ ਆਉਂਦਿਆਂ ਹੀ ਜਿਉਂ ਹੀ ਉਸ ਨੇ ਆਪਣੇ ਪਿੰਡ ਦੇ ਵਿੱਚ ਆਣ ਕੇ ਆਪਣੇ ਘਰ ਦੇ ਟੁੱਟੇ ਹੋਏ ਦੇ ਬੂਹੇ ਦੇ ਇੱਕ ਤਖ਼ਤੇ ਨੂੰ ਪਰਾਂ ਕੀਤਾ ਅਤੇ ਅੰਦਰ ਆਣ ਵੜਿਆ ਪਿੱਛੇ ਪਿੱਛੇ ਉਸ ਦੇ ਚਾਰ ਪੰਜ ਦੋਸਤ ਵੀ ਹੌਲੀ ਹੌਲੀ ਅੰਦਰ ਆਣ ਪਹੁੰਚੇ ਸੁਮਣ ਨੇ ਇਧਰ ਉਧਰ ਵੇਖਿਆ ਮਾਂ ਕਿਤੇ ਨਜ਼ਰ ਨਾ ਆਈ ਉਸਨੇ ਚੌਕੇ ਦੇ ਵਿੱਚ ਜਾ ਕੇ ਵੇਖਿਆ ਕਿ ਮਾਂ ਰੋਟੀਆਂ ਬਣਾ ਰਹੀ ਹੈ ਜਾ ਕੇ ਮਾਂ ਨੂੰ ਸਤਿ ਸ਼੍ਰੀ ਅਕਾਲ ਬੁਲਾਈ ਉਸ ਦੀ ਮਾਂ ਇਹ ਇਕ ਦਮ ਤ੍ਰਬਕ ਉੱਠੀ ਅਤੇ ਕਿਆ ਆਹ ਮੇਰਾ ਪੁੱਤ ਮਾਂ ਨੇ ਆਪਣੇ ਪੁੱਤ ਨੂੰ ਗਲਵੱਕੜੀ ਵਿੱਚ ਲੈ ਕੇ ਘੁੱਟ ਕੇ ਪਿਆਰ ਕੀਤਾ ਅਤੇ ਆਖਿਆ ਤੂੰ ਬਿਨਾਂ ਦੱਸਿਆ ਹੀਂ ਆ ਗਿਆ ਮੈਨੂੰ ਫੋਨ ਵੀ ਨਹੀਂ ਕੀਤਾ, ਸੁਮਨ ਨੇ ਜਵਾਬ ਦਿੱਤਾ ਮਾਂ ਮੈਂ ਤੈਨੂੰ ਇੱਕ ਦੋ ਵਾਰੀ ਰਸਤੇ ਵਿੱਚ ਫੋਨ ਲਾਉਣ ਦੀ ਕੋਸ਼ਿਸ਼ ਕੀਤੀ ਸੀ ਪਰ ਤੁਸੀਂ ਫੋਨ ਅਟੈਂਡ ਹੀ ਨਹੀਂ ਕੀਤਾ ਤੇ ਇਸ ਕਰਕੇ ਨਾਲੇ ਮੈਂ ਸਰਪ੍ਰਾਈਜ਼ ਦੇਣਾ ਚਾਹੁੰਦਾ ਸੀ ਔਹ ਵੇਖੋ ਮੇਰੇ ਨਾਲ ਮੇਰੇ ਪੰਜ ਦੋਸਤ ਮੇਰਾ ਪਿੰਡ ਵੇਖਣ ਆਏ ਨੇ ਤੇ ਅੰਦਰ ਬੈਠੇ ਹਨ ਆਓ ਉਹਨਾਂ ਨੂੰ ਮਿਲੋ ਸੁਮਨ ਦੀ ਮਾਂ ਆਟੇ ਨਾਲ ਹੱਥ ਲਿਬੜੇ ਹੋਏ ਅੰਦਰ ਗਈ ਅਤੇ ਉਹਦੇ ਦੋਸਤਾਂ ਨੂੰ ਸਿਰ ਉੱਤੇ ਹੱਥ ਫੇਰਿਆ ਅਤੇ ਪਿਆਰ ਨਾਲ ਅਸ਼ੀਰਵਾਦ ਦਿੱਤਾ ਆਖਿਆ ਜੁਗ ਜੁਗ ਜੀਓ ਪੁੱਤ ਸੁਮਨ ਦੇ ਦੋਸਤਾਂ ਨੇ ਉੱਠ ਕੇ ਸੁਮਨ ਦੀ ਮਾਤਾ ਜੀ ਨੂੰ ਪੈਰੀ ਹੱਥ ਲਾਏ ਸਤਿ ਸ਼੍ਰੀ ਅਕਾਲ ਬੁਲਾਈ ਅਤੇ ਫਿਰ ਬੈਠ ਗਏ ਸੁਮਨ ਦੀ ਮਾਂ ਨੇ ਉਹਨਾਂ ਨੂੰ ਹਾਲ ਚਾਲ ਪੁੱਛਿਆ ਅਤੇ ਕਿਹਾ ਪੁੱਤ ਪਹਿਲਾਂ ਪਾਣੀ ਪੀਓਗੇ ਜਾਂ ਰੋਟੀ ਖਾਓਗੇ ਕਿ ਪਹਿਲਾਂ ਚਾਹ ਪੀਓਗੇ ਸੁਮਨ ਦੇ ਦੋਸਤਾਂ ਨੇ ਝੱਟ ਜਵਾਬ ਦਿੱਤਾ ਨਹੀਂ ਨਹੀਂ ਮਾਤਾ ਜੀ ਅਸੀਂ ਕੁਝ ਵੀ ਖਾਣਾ ਪੀਣਾ ਨਹੀਂ ਅਸੀਂ ਜਰਾ

ਜਲਦੀ ਜਾਣਾ ਹੈ ਕਿਉਂਕਿ ਸੁਮਨ ਨੇ ਸਾਨੂੰ ਵਾਗਾ ਬਾਰਡਰ ਵਿਖਾਉਣ ਦਾ ਸਾਡੇ ਨਾਲ ਵਾਅਦਾ ਕੀਤਾ ਸੀ ਇਸ ਲਈ ਅਸੀਂ ਵਾਹਘਾ ਬਾਰਡਰ ਜਲਦੀ ਜਲਦੀ ਵੇਖ ਕੇ ਤੇ ਅਸੀਂ ਜਲਦੀ ਵਾਪਸੀ ਵੀ ਜਾਣਾ ਹੈ ਸੋ ਇਸ ਲਈ ਅਸੀਂ ਰਸਤੇ ਵਿੱਚੋਂ ਸਭ ਕੁਝ ਖਾ ਪੀ ਕੇ ਆਏ ਹਾਂ ਸੁਮਨ ਨੇ ਕਿਹਾ ਨਹੀਂ ਨਹੀਂ ਯਾਰੋ ਇਸ ਤਰਾਂ ਨਹੀਂ ਹੋ ਸਕਦਾ ਤੁਸੀਂ ਅੱਜ ਮੇਰੇ ਘਰ ਪਹਿਲੀ ਵਾਰੀ ਆਏ ਹੋ ਤੇ ਮੈਂ ਤੁਹਾਨੂੰ ਕੁਝ ਖਾਧੇ ਪੀਤੇ ਤੋਂ ਬਿਨਾਂ ਨਹੀਂ ਜਾਣ ਦੇਣਾ, ਸੋਮਣ ਨੇ ਆਪਣੀ ਮੰਮੀ ਜੀ ਨੂੰ ਕਿਹਾ ਕਿ ਮੰਮੀ ਜੀ ਅਸੀਂ ਵਾਕਿਆ ਹੀ ਵਾਹਘਾ ਬਾਰਡਰ ਵੇਖਣ ਵਾਸਤੇ ਆਏ ਹਾਂ ਅਤੇ ਰਸਤੇ ਵਿੱਚ ਰੋਟੀ ਖਾ ਕੇ ਆਏ ਹਾਂ ਤੇ ਮੈਂ ਸੋਚਿਆ ਇਹਨਾਂ ਨੂੰ ਵਾਹਘਾ ਬਾਰਡਰ ਵੀ ਵਿਖਾਵਾਂਗਾ ਅਤੇ ਜਿਹੜੇ ਮੈਂ ਤੁਹਾਨੂੰ ਫੀਸ ਵਾਸਤੇ ਪੈਸੇ ਕਹੇ ਸੀ ਉਹ ਅੱਜ ਲੈ ਕੇ ਜਾਣੇ ਨੇ, ਮੈਂ ਸੋਚਿਆ ਜਾਂਦਾ ਹੋਇਆ ਉਹ ਵੀ ਨਾਲ ਲੈ ਈ ਜਾਵਾਂਗਾ ਕਿਉਂਕਿ ਮੈਂ ਕਾਲਜ ਦੀ ਫੀਸ ਜਲਦੀ ਭਰਨੀ ਹੈ। ਅੱਗੋਂ ਸੁਮਨ ਦੀ ਮਾਂ ਨੇ ਜਵਾਬ ਦਿੱਤਾ, ਹਾਂ ਹਾਂ ਬੇਟਾ ਤੇਰੇ ਵਾਸਤੇ ਤੇਰੇ ਕਾਲਜ ਦੀ ਫੀਸ ਤੇਰੇ ਪਾਪਾ ਨੇ ਜੋੜ ਕੇ ਰੱਖੀ ਹੋਈ ਹੈ,ਪੂਰੇ ਪੰਜਾਹ ਹਜ਼ਾਰ ਰੁਪਈਏ ਨੇ, ਤੂੰ ਠਹਿਰ ਮੈਂ ਹੁਣੇ ਲੈ ਕੇ ਆਉਨੀਂ ਆਂ ਸੁਮਨ ਦੀ ਮੰਮੀ ਨੇ ਅੰਦਰੋਂ ਸਾਰੇ ਪੈਸੇ ਲਿਆ ਕੇ ਸੁਮਨ ਦੇ ਹੱਥ ਤੇ ਧਰ ਦਿੱਤੇ ਅਤੇ ਆਪਣੀ ਚੁੰਨੀ ਦੇ ਪੱਲੇ ਨਾਲੋਂ ਖੋਲ੍ਹ ਕੇ ਪੰਜ ਸੌ ਰੁਪਏ ਦਾ ਨੋਟ ਆਪਣੇ ਪੁੱਤ ਨੂੰ ਫੜਾਉਂਦੀ ਹੋਈ ਆਖਣ ਲੱਗੀ ਲੈ ਪੁੱਤ ਇਹ ਮੇਰੇ ਵਲੋਂ ਤੇਰੇ ਖ਼ਰਚੇ ਲਈ ਨੇ ਮੈਂ ਵੱਖਰੇ ਕਰ ਕੇ ਤੇਰੇ ਲਈ ਰੱਖੇ ਸੀ, ਇਹਨਾਂ ਪੈਸਿਆਂ ਦਾ ਤੇਰੇ ਪਾਪਾ ਨੂੰ ਨਹੀਂ ਪਤਾ, ਸੁਮਨ ਨੇ ਛੇਤੀ ਨਾਲ ਆਪਣੀ ਮੰਮੀ ਤੋਂ ਪੈਸੇ ਫੜ੍ਹੇ ਅਤੇ ਆਪਣੀ ਜੇਬ ਵਿੱਚ ਪਾ ਲੈ, ਮੰਮੀ ਜਲਦੀ ਕਰ ਸਾਡੇ ਲਈ ਦੋ ਚਾਰ ਕੱਪ ਚਾਹ ਬਣਾ ਲਾ ਤੇ ਅਸੀਂ ਛੇਤੀ ਪੀ ਕੇ ਫਿਰ ਨਿਕਲਣਾ।

ਸੁਮਨ ਦੀ ਮੰਮੀ ਨੇ ਕਿਆ ਤੁਸੀਂ ਪੁੱਤ ਠਹਿਰੋ ਮੈਂ ਹੁਣੇ ਚਾਹ ਬਣਾ ਕੇ ਲਿਆਉਂਦੀ ਆ ਸੋ ਮਨ ਦੀ ਮੰਮੀ ਚੌਂਕੇ ਵਿੱਚ ਚਾਹ ਬਣਾਉਣ ਲਈ ਚਲੀ ਗਈ ਸੁਮਨ ਦੇ ਦੋਸਤ ਸੋਮਣ ਆਸ ਵਿੱਚ ਗੱਲਾਂ ਕਰਦੇ ਰਹੇ ਥੋੜੀ ਦੇਰ ਬਾਅਦ ਸੁਮਨ ਦੀ ਮੰਮੀ ਕੱਚ ਦੀਆਂ ਗਲਾਸੀਆਂ ਵਿੱਚ ਚਾਹ ਪਾ ਕੇ ਲੈ ਕੇ ਆਈ, ਚਾਹ ਗਲਾਸੀਆਂ ਵਿੱਚ ਪਈ ਹੋਣ ਕਾਰਨ ਦੂਰੋਂ ਹੀ ਬੜੀ ਕਾਲੀ ਦਿਸ ਰਹੀ ਸੀ, ਆਉਂਦਿਆਂ ਹੀ ਉਸ ਨੇ ਇੱਕ ਇੱਕ ਗਲਾਸੀ ਕਰਕੇ ਸੋਮਨ ਦੇ ਦੋਸਤਾਂ ਨੂੰ ਚਾਹ ਫੜਾ ਦਿੱਤੀ ਅਤੇ ਆਪ ਖੁਦ ਉਹਨਾਂ ਦੇ ਕੋਲ ਬੈਠ ਗਈ ਸੋਮਨ ਦੇ ਦੋਸਤਾਂ ਨੇ ਜਿਉਂ ਹੀ ਵਾਰੀ ਵਾਰੀ ਚਾਹ ਦਾ ਘੁੱਟ ਭਰਿਆ ਤੇ ਬੜਾ ਭੈੜਾ ਜਿਹਾ ਮੂੰਹ ਬਣਾ

ਕੇ ਸਾਰਿਆਂ ਨੇ ਚਾਹ ਥੱਲੇ ਰੱਖ ਦਿੱਤੀ,ਤੇ ਸੁਮਨ ਨੂੰ ਆਖਿਆ, ਸੁਮਨ ਅਸੀਂ ਗੱਡੀ ਵਿੱਚ ਬੈਠਦੇ ਹਾਂ ਤੂੰ ਜਲਦੀ ਆਜਾ, ਸਾਰੇ ਜਣੇ ਬਾਹਰ ਨਿਕਲ ਗਏ, ਸੁਮਨ ਇਹ ਸਾਰਾ ਕੁਝ ਵੇਖ ਕੇ ਜਾਣ ਗਿਆ ਸੀ ਕਿ ਮੇਰੇ ਦੋਸਤਾਂ ਨੂੰ ਚਾਹ ਚੰਗੀ ਨਹੀਂ ਲੱਗੀ ਕਿਉਂਕਿ ਚਾਹ ਬਹੁਤ ਕਾਲੀ, ਸੜੀ ਹੋਈ ਅਤੇ ਫਿੱਕੀ ਸੀ ਇਸ ਕਰਕੇ ਸੁਮਨ ਦੇ ਦੋਸਤ ਬਿਨਾਂ ਚਾਹ ਪੀਤਿਆਂ ਹੀਂ ਬਾਹਰ ਜਾ ਕੇ ਗੱਡੀ ਵਿੱਚ ਬੈਠ ਗਏ ਸਨ ਸੁਮਨ ਨੂੰ ਬਹੁਤ ਬੁਰਾ ਲੱਗਿਆ ਗੁੱਸੇ ਨਾਲ ਲਾਲ ਪੀਲਾ ਹੁੰਦਾ ਹੋਇਆ ਬੋਲਿਆ ਮਾਂ ਜੇ ਤੈਨੂੰ ਚਾਹ ਬਣਾਉਣੀ ਨਹੀਂ ਆਉਂਦੀ ਤਾਂ ਬਣਾਉਣੀ ਕਾਹਨੂੰ ਸੀ, ਜੇ ਬਣਾਉਣ ਈ ਲੱਗੀ ਸੈਂ ਤਾਂ ਭੋਰਾ ਮਿੱਠਾ ਤਾਂ ਵਿੱਚ ਪਾ ਲੈਂਦੀ ਤੇ ਵਿੱਚ ਘੁੱਟ ਦੁੱਧ ਵੱਧ ਪਾ ਲੈਂਦੀ ਮੇਰੀ ਬੇਇਜਤੀ ਕਰਵਾ ਕੇ ਰੱਖ ਦਿੱਤੀ ਊਂ, ਮੇਰੇ ਦੋਸਤ ਮੇਰੇ ਬਾਰੇ ਕੀ ਸੋਚਣਗੇ, ਮਾਂ ਨੇ ਬੜੇ ਪਿਆਰ ਨਾਲ ਆਪਣੇ ਪੁੱਤ ਨੂੰ ਕਿਹਾ ਪੁੱਤ ਤੇਰੇ ਕਾਲਜ ਦੀ ਫੀਸ ਭਰਨੀ ਸੀ ਇਸ ਲਈ ਕੱਲ੍ਹ ਤੇਰੇ ਪਾਪਾ ਨੇ 50 ਹਜਾਰ ਵਿੱਚ ਆਪਣੀ ਮੱਝ ਵੇਚ ਦਿੱਤੀ ਏ, ਅੱਗੇ ਆਪਾਂ ਉਹਦਾ ਦੁੱਧ ਸਾਰਾ ਦਿਨ ਘਰੇ ਵਰਤਦੇ ਸੀ ਪਰ ਹੁਣ ਕੱਲ ਦੀ ਮੱਝ ਵੇਚ ਦਿੱਤੀ ਹੈ ਇਸ ਕਰਕੇ ਘਰੇ ਦੁੱਧ ਨਹੀਂ ਸੀ, ਤੇ ਖੰਡ ਹੱਟੀਓਂ ਲਿਆਉਣ ਵਾਲੀ ਸੀ, ਜੇ ਤੂੰ ਦੱਸ ਕੇ ਆਉਦਾ ਤਾਂ ਮੈਂ ਹੱਟੀਓਂ ਜਾ ਕੇ ਖੰਡ ਵੀ ਲੈ ਆਉਂਦੀ ਅਤੇ ਦੁੱਧ ਵੀ ਲੈ ਆਉਂਦੀ ਪਰ ਤੂੰ ਬਿਨਾਂ ਦੱਸਿਆ ਹੀ ਆ ਗਿਆ ਹੁਣ ਇਸ ਵਿੱਚ ਮੇਰਾ ਕੀ ਕਸੂਰ ਹੈ ਪੁੱਤ, ਇਨਾ ਕਹਿ ਕੇ ਮਾਂ ਨੇ ਸੁਮਨ ਨੂੰ ਕਲਾਵੇ ਵਿੱਚ ਲੈਣ ਦੀ ਕੋਸ਼ਿਸ਼ ਕੀਤੀ ਪਰ ਸੁਮਨ ਇੱਕ ਦਮ ਪਿਛਾਂਹ ਹੋ ਗਿਆ ਤੇ ਆਖਿਆ ਮੈਥੋਂ ਪਰ੍ਹੇ ਹੋ ਜਾ, ਤੂੰ ਅੱਜ ਮੇਰੀ ਬੇਇਜਤੀ ਕਰਾ ਕੇ ਰੱਖ ਦਿੱਤੀ ਏ, ਮੇਰੇ ਦੋਸਤ ਮੈਨੂੰ ਕੀ ਆਖਣਗੇ ਮੇਰਾ ਮਜ਼ਾਕ ਉਡਾਉਣਗੇ ਇਨੀ ਗੱਲ ਕਰਦਿਆਂ ਹੋਇਆ ਸੁਮਨ ਛੇਤੀ ਨਾਲ ਬੂਹੇ ਚੌਂ ਬਾਹਰ ਨਿਕਲ ਗਿਆ, ਸੋਮਨ ਦੀ ਮਾਂ ਕਿੰਨਾ ਚਿਰ ਬੂਹੇ ਵੱਲ ਵੇਖਦੀ ਰਹੀ ਅਤੇ ਇਹ ਸੋਚਦੀ ਰਹੀ ਕਿ ਅੱਜ ਆਹ ਦਿਨ ਵੀ ਵੇਖਣੇ ਪੈਣੇ ਸੀ, ਥੋੜੀ ਦੇਰ ਬਾਅਦ ਸੁਮਨ ਦੇ ਪਾਪਾ ਵੀ ਘਰ ਆ ਗਏ ਅਤੇ ਉਨਾਂ ਨੇ ਆਉਂਦਿਆਂ ਹੀ ਆਪਣੀ ਪਤਨੀ ਨੂੰ ਕਿਹਾ ਛਿੰਦਰ ਮੈਨੂੰ ਇੰਜ ਲੱਗਿਆ ਜਿਵੇਂ ਆਪਣੇ ਬੇਟੇ ਸੁਮਨ ਵਰਗਾ ਕੋਈ ਗੱਡੀ ਦੇ ਵਿੱਚ ਬੈਠ ਕੇ ਆਪਣੇ ਦੋਸਤਾਂ ਨਾਲ ਜਾ ਰਿਹਾ ਸੀ, ਇਹ ਕਿਤੇ ਉਹੀ ਤਾਂ ਨਹੀਂ ਸੀ ?

ਹਾਂ ਇਹ ਉਹੀ ਆਪਣਾ ਸੁਮਨ ਸੀ, ਆਪਣੇ ਦੋਸਤਾਂ ਦੇ ਨਾਲ ਵਾਹਘਾ ਬਾਰਡਰ ਵੇਖਣ ਵਾਸਤੇ ਆਏ ਸੀ ਅਤੇ ਜਾਂਦੇ ਹੋਏ ਘਰੋਂ ਹੋ ਕੇ ਗਏ ਨੇ, ਸੁਮਨ

ਦੀ ਮਾਂ ਨੇ ਜਵਾਬ ਦਿੱਤਾ ਅੱਛਾ, ਮੈਨੂੰ ਤਾਂ ਉਡੀਕ ਲੈਂਦੇ ? ਪਿਤਾ ਨੇ ਹੈਰਾਨ ਹੁੰਦੇ ਹੋਏ ਨੇ ਕਿਹਾ, ਨਹੀਂ ਉਹਨਾਂ ਕੋਲ ਟਾਈਮ ਹੀ ਨਹੀਂ ਸੀ, ਕਹਿੰਦੇ ਸੀ ਅਸੀਂ ਜਲਦੀ ਜਾਣਾ ਏਂ, ਨਾਲੇ ਸੁਮਨ ਦੇ ਦੋਸਤ ਵਾਹਘਾ ਬਾਰਡਰ ਵੇਖਣ ਵਾਸਤੇ ਆਏ ਨੇ, ਉਹਨਾਂ ਜਲਦੀ ਜਲਦੀ ਵੇਖ ਕੇ ਉੱਥੋਂ ਹੀ ਮੁੜ ਜਾਣਾ ਏਂ ਵਾਪਸ, ਸੁਮਨ ਦੀ ਮਾਂ ਨੇ ਜਵਾਬ ਦਿੱਤਾ, ਸੁਮਨ ਦੇ ਪਿਤਾ ਨੇ ਆਪਣੇ ਘਰਵਾਲੀ ਦੀਆਂ ਅੱਖਾਂ ਵੱਲ ਵੇਖ ਕੇ ਆਖਿਆ ਤੇਰੀਆਂ ਅੱਖਾਂ ਵਿੱਚ ਹੰਝੂ ਕਿਉਂ ਨੇ ?

ਇਹ ਹੰਝੂ ਥੋੜ੍ਹਾ ਨੇ, ਤੈਨੂੰ ਉਂਝ ਈ ਭੁਲੇਖਾ ਪਿਆ ਏ, ਸੋਮਣ ਦੀ ਮਾਂ ਨੇ ਅੱਖਾਂ ਪੂੰਝਦੀ ਹੋਈ ਨੇ ਆਖਿਆ, ਮੈਂ ਚੰਗੀ ਤਰ੍ਹਾਂ ਜਾਣਦਾ ਤੈਨੂੰ, ਤੂੰ ਜਰੂਰ ਰੋਈਂ ਏਂ, ਫਿਰ ਕੀ ਆ, ਜੇ ਤੇਰਾ ਪੁੱਤ ਉਥੇ ਪੜ੍ਹਦਾ ਏ, ਇਨੀ ਭਾਵਕ ਨਾ ਹੋਇਆ ਕਰ ਜਲਦੀ ਪੜ੍ਹਾਈ ਖਤਮ ਕਰਕੇ ਛੇਤੀ ਆ ਜਾਊਗਾ ਫਿਰ ਉਹਨੇ ਤੇਰੇ ਕੋਲ ਹੀ ਰਹਿਣਾ ਏਂ, ਉਹਦੇ ਜਾਣ ਲੱਗਿਆ ਤੂੰ ਜਰੂਰ ਰੋਈ ਹੋਵੇਂਗੀ ਸੁਮਨ ਦੇ ਪਿਤਾ ਨੇ ਉਹਦੇ ਚਿਹਰੇ ਵੱਲ ਵੇਖ ਕੇ ਆਖਿਆ, ਸੁਮਨ ਦੀ ਮਾਂ ਆਪਣੇ ਹੰਝੂਆਂ ਨੂੰ ਨਾ ਰੋਕ ਸਕੀ ਅਤੇ ਆਪਣੀਆਂ ਅੱਖਾਂ ਅੱਗੇ ਚੁੰਨੀ ਰੱਖ ਕੇ ਉੱਚੀ ਉੱਚੀ ਰੋਣ ਲੱਗ ਪਈ, ਸੋਮਨ ਦੇ ਪਿਤਾ ਨੇ ਪੁੱਛਿਆ ਆਖ਼ਰ ਹੋਇਆ ਕੀ ਏ, ਮੈਨੂੰ ਦੱਸ ਤਾਂ ਸਹੀ ਰੋਂਦੀ ਕਿਉਂ ਏਂ ?

ਤਾਂ ਸੁਮਨ ਦੀ ਮੰਮੀ ਨੇ ਅੱਗੋਂ ਜਵਾਬ ਦਿੱਤਾ ਕਿ ਅੱਜ ਮੇਰਾ ਪੁੱਤ ਚਾਹ ਪੀਤੇ ਬਗੈਰ ਹੀ ਚਲਾ ਗਿਆ ਏ, ਚਾਹ ਵਿੱਚ ਮਿੱਠਾ ਵੀ ਨਹੀਂ ਸੀ ਤੇ ਦੁੱਧ ਵੀ ਘੱਟ ਪਾਇਆ ਸੀ ਇਸ ਕਰਕੇ ਉਹਨੇ ਤੇ ਉਹਦੇ ਦੋਸਤਾਂ ਨੇ ਚਾਹ ਨਹੀਂ ਪੀਤੀ, ਉਹਨੇ ਆਪਣੀ ਬੇਇਜਤੀ ਸਮਝੀ ਏ, ਸੋਮਨ ਦੇ ਪਿਤਾ ਨੇ ਕਿਹਾ ਕਿਉਂ ਕਿਹੜੀ ਗੱਲ ਤੋਂ ਉਹਦੀ ਬੇਇੱਜਤੀ ਹੋਈ ਹੈ ?

ਪਤਨੀ ਨੇ ਜਵਾਬ ਦਿੰਦੀ ਹੋਈ ਨੇ ਕਿਹਾ, ਉਹਦੀ ਬੇਇੱਜਤੀ ਇਸ ਕਰਕੇ ਹੋਈ ਹੈ ਕਿਉਂਕਿ ਨਾ ਹੀ ਘਰੇ ਖੰਡ ਸੀ ਅਤੇ ਨਾ ਹੀ ਘਰੇ ਦੁੱਧ ਸੀ? ਉਹਦੇ ਦੋਸਤਾਂ ਨੇ ਚਾਹ ਪੀ ਕੇ ਜਾਣਾ ਸੀ ਪਰ ਚਾਹ ਫਿੱਕੀ ਅਤੇ ਕਾਲੀ ਹੋਣ ਕਰਕੇ ਉਹਦੇ ਦੋਸਤਾਂ ਨੇ ਚਾਹ ਨਹੀਂ ਪੀਤੀ ਉਹ ਰੱਖ ਕੇ ਉਵੇਂ ਹੀ ਚਲੇ ਗਏ ਉਹ ਅੰਦਰ ਪਈ ਹੈ, ਤੁਸੀਂ ਵੇਖਿਉ ਮੇਰੇ ਪੁੱਤ ਦੇ ਦੋਸਤ ਮੇਰੇ ਪੁੱਤ ਨੂੰ ਜ਼ਰੂਰ ਮਾੜੇ ਚੰਗੇ ਮਜ਼ਾਕ ਕਰਨਗੇ, ਸੋਮਨ ਦੀ ਮਾਂ ਨੇ ਵੈਰਾਗ ਵਿੱਚ ਰੋਂਦਿਆਂ ਹੋਇਆਂ ਅੱਖਾਂ ਪੂੰਝਣ ਲੱਗ ਪਈ, ਚੁੱਪ ਕਰ ਇੰਨਾ ਸੀਰੀਅਸ ਨਹੀਂ ਹੋਈਦਾ ਹੁੰਦਾ ਉਹ ਆਪੇ ਹੈਂਡਲ ਕਰ ਲਵੇਗਾ ਤੂੰ ਕੋਈ ਫਿਕਰ ਨਾ ਕਰ ਫਿਰ ਕੀ ਹੋਇਆ ਆਪਾਂ

ਕਿਹੜਾ ਉਹਨੂੰ ਜਾਣ ਬੁਝ ਕੇ ਚਾਹ ਇਹੋ ਜਿਹੀ ਪਿਲਾਈ ਆ, ਹੁਣ ਉਹਦੀ ਫੀਸ ਵਾਸਤੇ ਪੈਸੇ ਵੀ ਤੇ ਚਾਹੀਦੇ ਸੀ ਤਾਂ ਹੀ ਤਾਂ ਆਪਾਂ ਮੱਝ ਵੇਚੀ ਹੈ, ਚਲੋ ਕੋਈ ਗੱਲ ਨਹੀਂ ਤੂੰ ਟੈਨਸ਼ਨ ਨਾ ਲੈ ਕੁਛ ਨਹੀਂ ਹੁੰਦਾ ਚੁੱਪ ਕਰ ਸੋਮਨ ਦੇ ਪਿਤਾ ਨੇ ਉਸ ਨੂੰ ਹੌਸਲਾ ਦਿੰਦਿਆਂ ਹੋਇਆ ਆਖਿਆ,ਪਰ ਮਾਂ ਕੀ ਕਰ ਸਕਦੀ ਸੀ, ਅੱਜ ਇੱਕ ਮਾਂ ਦੀ ਬੇਵਸੀ ਚਿਹਰੇ ਤੋਂ ਸਾਫ ਝਲਕ ਰਹੀ ਸੀ।

******